



੧ ੴ ਸਤਿਗੁਰ ਪ੍ਰਸਾਦਿ ॥

# ਸ੍ਰੀ ਨਨਕਾਣਾ ਸਾਹਿਬ

ਦਾ

# ਸ਼ਹੀਦੀ ਸਾਕਾ

੨੧ ਫਰਵਰੀ ੧੯੨੧



ਲੇਖਕ :

ਸ: ਲਾਲ ਸਿੰਘ ਐਮ.ਏ ਤੇ ਸ: ਨਰੈਣ ਸਿੰਘ ਐਮ.ਏ,

**ਸਿਖ ਇਤਿਹਾਸ ਰੀਸਰਚ ਬੋਰਡ**

(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)





੧ ਓ ਵਾਹਿਗੁਰੂ ਜੀ ਕੀ ਫਤਹ ॥

# ਸ਼ਹੀਦੀ ਸਾਕਾ

## ਸ੍ਰੀ ਨਨਕਾਣਾ ਸਾਹਿਬ

(੨੧ ਫਰਵਰੀ, ੧੯੨੧)


ਲੇਖਕ :

ਲਾਲ ਸਿੰਘ ਐਮ. ਏ.

ਸਾਬਕਾ ਚੇਅਰਮੈਨ ਪੰਜਾਬ ਪਬਲਿਕ ਸਰਵਿਸ ਕਮਿਸ਼ਨ

ਤੇ

ਨਰੈਣ ਸਿੰਘ ਐਮ. ਏ.

ਸਾਬਕਾ ਮੈਨੇਜਰ ਸ੍ਰੀ ਨਨਕਾਣਾ ਸਾਹਿਬ



ਪ੍ਰਕਾਸ਼ਕ :

ਸਿੱਖ ਇਤਿਹਾਸ ਰੀਸਰਚ ਬੋਰਡ

(ਸ਼੍ਰੋ: ਗੁ: ਪ੍ਰ: ਕਮੇਟੀ), ਸ੍ਰੀ ਅੰਮ੍ਰਿਤਸਰ।

# ਸਿੱਖ ਇਤਿਹਾਸ ਰੀਸਰਚ ਬੋਰਡ

— ਇਕ ਸੰਖੇਪ ਜਾਣ ਪਛਾਣ —

ਸ਼੍ਰੋਮਣੀ ਗੁ: ਪ੍ਰ: ਕਮੇਟੀ ਅੰਮ੍ਰਿਤਸਰ ਦੀ ਸਰਪ੍ਰਸਤੀ ਹੇਠ, ਪ੍ਰਬੰਧ ਵਿਚ ਤੇ ਮਾਇਅਕ ਸਹਾਇਤਾ ਦੇ ਸਹਾਰੇ, ਸਿੱਖ ਇਤਿਹਾਸ ਰੀਸਰਚ ਬੋਰਡ ਸੰਨ ੧੯੪੯ ਤੋਂ ਪੰਥ ਦੀ, ਬੁਧੀਜੀਵੀਆਂ ਦੀ, ਗੁਰ ਇਤਿਹਾਸ ਤੇ ਸਿੱਖ ਇਤਿਹਾਸ ਦੀ ਸੇਵਾ ਵਿਚ ਲਗੀ ਸੰਸਥਾ ਹੈ। ਇਸ ਦੇ ਮੋਢੀ ਮੈਂਬਰਾਂ ਵਿਚ ਡਾ: ਗੰਡਾ ਸਿੰਘ ਜੀ ਤੇ ਬਾਵਾ ਪ੍ਰੇਮ ਸਿੰਘ ਜੀ ਜੇਹੇ ਇਤਿਹਾਸਕਾਰਾਂ ਦੇ ਨਾਂ ਗਿਣੇ ਜਾ ਸਕਦੇ ਹਨ। ਅੱਜ ਕਲ੍ਹ ਇਤਿਹਾਸ ਬੋਰਡ ਵਿਚ ਹੇਠ ਲਿਖੇ ਪ੍ਰਸਿੱਧ ਵਿਅੱਕਤੀ ਹਨ —

ਪ੍ਰਧਾਨ - ਸ: ਗੁਰਚਰਨ ਸਿੰਘ ਜੀ 'ਟੌਹੜਾ' ਪ੍ਰਧਾਨ ਸ਼੍ਰੋਮਣੀ ਗੁ: ਪ੍ਰ: ਕਮੇਟੀ।

ਸ: ਲਾਲ ਸਿੰਘ ਜੀ ਐਮ. ਏ. (ਸਾਬਕਾ ਚੇਅਰਮੈਨ ਪਬਲਿਕ ਸਰਵਿਸ ਕਮਿਸ਼ਨ) ੭ ਬੈਂਕ ਕਾਲੋਨੀ, ਪਟਿਆਲਾ, ਮੈਂਬਰ।

ਸ: ਪ੍ਰਕਾਸ਼ ਸਿੰਘ ਜੀ ਐਮ. ਏ. ਪ੍ਰਿੰਸੀਪਲ ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਅੰਮ੍ਰਿਤਸਰ, ਮੈਂਬਰ।

ਸ: ਸਮੁੰਦ ਸਿੰਘ ਜੀ (ਪ੍ਰਿੰਸੀਪਲ), ਮਲਸੀਆਂ, (ਜਲੰਧਰ) ਮੈਂਬਰ।

ਸ: ਹਰਚਰਨ ਸਿੰਘ ਜੀ, 'ਹੁਡਿਆਰਾ' ਵਾਦੀਆਂ. (ਫਰੀਦਕੋਟ), ਮੈਂਬਰ।

ਸਿੱਖ ਰੈਫਰੈਂਸ ਲਾਇਬਰੇਰੀ ਵਿਚ ਅੱਜ ਕਲ੍ਹ ੧੨੦੦੦ ਦੇ ਲਗ ਭਗ ਖਰੜੇ, ਪਵਿੱਤਰ ਬੀੜਾਂ, ਪੁਸਤਕਾਂ, ਰਸਾਲੇ, ਐਲਬਮ ਆਦਿ ਹਨ। ਖੋਜਕਾਰਾਂ, ਪ੍ਰਚਾਰਕਾਂ, ਲੇਖਕਾਂ, ਵਿਦਵਾਨਾਂ ਤੇ ਬੁਧੀ ਜੀਵੀਆਂ ਦੀ ਸੰਨ ੧੯੫੦ ਤੋਂ ਸੇਵਾ ਕਰ ਰਹੇ ਇਸ ਬੋਰਡ ਵਲੋਂ ਕਈ ਇਕ ਕੀਮਤੀ ਇਤਿਹਾਸਕ ਪੁਸਤਕਾਂ ਛਾਪੀਆਂ ਜਾ ਚੁਕੀਆਂ ਹਨ ਤੇ ਇਸ ਵੇਲੇ ਵੀ ਕੁਝ ਪ੍ਰੈਸ ਵਿਚ ਹਨ।

ਬੋਰਡ ਹੀ ਅੱਜ ਕਲ੍ਹ ਫ੍ਰੀਡਮ ਫਾਈਟਰਾਂ ਤੇ ਮੋਰਚਿਆਂ ਵਿਚ ਕਸ਼ਟ ਸਹਿਣ ਵਾਲਿਆਂ ਲਈ ਪੈਨਸ਼ਨਾਂ ਵਾਸਤੇ ਅਰਜ਼ੀਆਂ ਦੇਣ ਲਈ ਰੀਕਾਰਡ ਵਿਚੋਂ ਨਾਂ ਆਦਿ ਲਭ ਕੇ, ਸਰਟੀਫੀਕੇਟ ਦੇ ਕੇ, ਉਨ੍ਹਾਂ ਦੀ ਸੇਵਾ ਕਰ ਰਿਹਾ ਹੈ ਤੇ ਹੋਰ ਦਰਸ਼ਕਾਂ ਜਾਂ ਵਿਦਿਆਰਥੀਆਂ ਤੇ ਨਿਬੰਧਕਾਰਾਂ ਨੂੰ ਸਲਾਹ ਮਸ਼ਵਰਾ ਆਦਿ ਦੇ ਕੇ ਉਨ੍ਹਾਂ ਦੀ ਅਗਵਾਈ ਕਰਦਾ ਹੈ।

ਸਾਨੂੰ ਇਹ ਦਸਣ ਵਿਚ ਮਾਣ ਹੈ ਕਿ ਅੱਜ ਕਲ੍ਹ ਸਿੱਖ ਇਤਿਹਾਸ ਬੋਰਡ ਤੇ ਸਿੱਖ ਰੈਫਰੈਂਸ ਲਾਇਬਰੇਰੀ ਵਿਚ ਦੂਰ ਦੂਰ ਤੋਂ ਯੂਨੀਵਰਸਿਟੀਆਂ ਦੇ ਪ੍ਰੋਫੈਸਰ, ਖੋਜੀ, ਤੇ ਅਨੇਕਾਂ ਪ੍ਰਦੇਸੀ (ਅਮਰੀਕਨ, ਬ੍ਰਿਟਿਸ਼ ਆਦਿ) ਅਤੇ ਹੋਰ ਪ੍ਰਾਂਦੇਸ਼ਾਂ ਦੇ ਪ੍ਰੇਮੀ ਭੀ ਜਾਣਕਾਰੀ ਲਭਣ ਜਾਂ ਪੁਛਣ ਲਈ ਪੁਜਦੇ ਹਨ। ਸ਼੍ਰੋਮਣੀ ਕਮੇਟੀ ਵਲੋਂ ਲਗ-ਭਗ ਦੋ ਲੱਖ ਰੁਪੈ ਦਾ ਬਜਟ ਹਰ ਸਾਲ ਇਸ ਮਹਾਨ ਉੱਚ ਤੇ ਅਮਰ ਸੇਵਾ ਲਈ ਰਖਿਆ ਜਾਂਦਾ ਹੈ।

ਸਹਮੁਖ ਸਿੰਘ 'ਅਮੋਲ'
ਇਨਚਾਰਜ

# ਮੁੱਖ-ਸ਼ਬਦ

ਪੰਜਾਂ ਦਰਿਆਵਾਂ ਦੀ ਧਰਤੀ (ਪੰਜਾਬ) ਦੀ ਸਰਸਬਜ਼ ਭੂਮੀ ਸਿੱਖ ਪੰਥ ਦੀ ਜਨਮ ਭੋਇੰ ਹੀ ਨਹੀਂ, ਸਗੋਂ ਇਸ ਦਾ ਜ਼ੱਰਾ-ਜ਼ੱਰਾ ਸਿੱਖ ਗੁਰੂ ਸਾਹਿਬਾਨ ਤੇ ਉਨ੍ਹਾਂ ਦੇ ਸਾਜੇ ਸਵਾਰੇ ਪੰਥ ਦੇ ਲਹੂ ਭਿੱਜੇ ਇਤਿਹਾਸ ਦਾ ਗਵਾਹ ਹੈ। ਇਸ ਧਰਤੀ ਦੇ ਇਕ ਨਿਕੇ ਜਿਹੇ ਗੁਮਨਾਮ ਨੱਗਰ ਤਲਵੰਡੀ ਨੂੰ ਸ੍ਰੀ ਨਨਕਾਣਾ ਸਾਹਿਬ ਦੇ ਨਾਂ ਨਾਲ ਅੱਜ ਚਾਰੇ ਕੂਟਾਂ ਤੇ ਦਸੇ ਦਿਸ਼ਾਂ ਜਾਣਦੀਆਂ ਹਨ, ਕਿਉਂਕਿ ਇਸ ਨੂੰ ਸਾਡੇ ਪਹਿਲੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਾਵਨ ਚਰਨ ਛੁਹ ਦਾ ਮਾਣ ਪ੍ਰਾਪਤ ਹੈ, ਜਿਸ ਨੇ ਇਸ ਨੂੰ ਹਮੇਸ਼ਾਂ ਹਮੇਸ਼ਾਂ ਲਈ ਇਕ ਵਿਸ਼ੇਸ਼ ਅਤੇ ਗੌਰਵ-ਮਈ ਇਤਿਹਾਸਕ ਅਤੇ ਅਧਿਆਤਮਕ ਵਡਿਆਈ ਦਾ ਧਾਰਨੀ ਬਣਾ ਦਿੱਤਾ ਹੈ। ਪਾਕਿਸਤਾਨ ਵਿਚ ਰਹਿ ਗਏ ਹੋਰ ਗੁਰਧਾਮਾਂ ਦੇ ਇਲਾਵਾ ਅੱਜ ਹਰ ਸਿੱਖ ਨਨਕਾਣਾ ਸਾਹਿਬ ਦੇ ਖੁਲ੍ਹੇ ਦਰਸ਼ਨ-ਦੀਦਾਰ ਤੇ ਸੇਵਾ ਸੰਭਾਲ ਦੀ ਦਾਤ ਨਿਤ ਅਰਦਾਸ ਵਿਚ ਮੰਗਦਾ ਹੈ। ਅੱਜ ਨਨਕਾਣਾ ਸਾਹਿਬ ਦਾ ਨਾਂ ਲੈਂਦਿਆਂ ਹੀ ਸਾਡੇ ਹਿਰਦੇ ਵਿਚ ਵੈਰਾਗ ਅਤੇ ਵਿਸਮਾਦ ਦੀਆਂ ਭਾਵਨਾਵਾਂ ਉਤਪੰਨ ਹੁੰਦੀਆਂ ਹਨ ਅਤੇ ਹਰ ਸਿੱਖ ਦਾ ਮਨ ਨਨਕਾਣੇ ਜਾਂਦੇ ਰਾਹੀਆਂ ਲਈ ਦਿਲੀ ਉਮੰਗਾਂ ਤੇ ਸਧਰਾਂ ਭਰੇ ਸੁਨੇਹੇ ਭੇਜਣ ਲਈ ਉਮਡ ਆਉਂਦਾ ਹੈ। ਅੱਜ ਵੀ ਉਥੇ ਜਾਣ ਵਾਲੇ ਜਥਿਆਂ ਦੇ ਪ੍ਰੇਮੀਆਂ ਨੂੰ ਤੋਰਨ ਆਏ ਜਾਂ ਦਰਸ਼ਨ ਕਰ ਆਇਆਂ ਦੇ ਦੀਦਾਰ ਕਰਨ ਲਈ ਆਏ ਪ੍ਰੇਮੀਆਂ ਦੀਆਂ ਅੱਖਾਂ ਵਿਚ ਅੱਥਰੂ ਡਲ੍ਹਕਦੇ ਨਜ਼ਰ ਆਉਂਦੇ ਹਨ।

ਇਨ੍ਹਾਂ ਸਾਰੀਆਂ ਸਿੱਕਾਂ ਸਧਰਾਂ ਤੇ ਸ਼ਰਧਾ ਦੀ ਪਾਵਨ ਧਰਤੀ ਉਤੇ ਅੱਜ ਤੋਂ ੬੦ ਵਰ੍ਹੇ ਪਹਿਲਾਂ ਵਾਪਰੇ ਸ਼ਹੀਦੀ ਸਾਕੇ ਦੀ ਯਾਦ ਅੱਜ ਭੀ ਲੂੰ-ਕੰਡੇ ਖੜੇ ਕਰ ਦੇਂਦੀ ਹੈ। ਉਸ ਸਾਕੇ ਵਿਚ ਗੁਰਦੁਆਰਾ ਜਨਮ-ਅਸਥਾਨ ਗੁਰੂ ਨਾਨਕ ਦੇਵ ਜੀ ਵਿਚੋਂ ਆਚਰਣਹੀਣ ਮਹੰਤਾਂ ਦੀ ਗੋਦ ਵਿਚ ਮੁੱਦਤ ਤੋਂ ਪਲ ਰਹੇ ਭ੍ਰਿਸ਼ਟਾਚਾਰ ਨੂੰ ਹਟਾਉਣ ਹਿਤ ਗਏ ੧੫੦ ਨਿਹੱਥੇ ਅਤੇ ਸ਼ਾਂਤ-ਮਈ ਸਿੰਘ ਮਹੰਤਾਂ ਦੇ ਕਿਰਾਏ ਦੇ ਗੁੰਡਿਆਂ ਦੀਆਂ ਗੋਲੀਆਂ, ਗੰਡਾਸਿਆਂ ਅਤੇ ਛਵ੍ਹੀਆਂ ਦਾ ਸ਼ਿਕਾਰ ਹੋਏ, ਪਰੰਤੂ ਗੰਡਾਸਿਆਂ ਨਾਲ ਕੋਹੇ ਜਾਣ ਅਤੇ ਜੀਉਂਦੇ ਜੀ ਅੱਗ ਵਿਚ ਸਾੜੇ ਜਾਣ ਦੇ ਬਾਵਜੂਦ ਇਹ ਧਰਮੀ ਮਰਜੀਵੜੇ ਆਪਣੇ ਪਿਤਾ ਪੁਰਖੀ ਸਿੱਖ ਸੂਰਮਿਆਂ ਵਾਂਗ ਸਾਬਤ ਕਦਮ ਰਹੇ। ਆਪਾ ਵਾਰ ਦਿੱਤਾ, ਪਰ ਸਿੱਖੀ ਸਿਦਕ ਨਹੀਂ ਹਾਰਿਆ। ਨਨਕਾਣਾ ਸਾਹਿਬ ਵਿਚ ੨੧ ਫਰਵਰੀ ੧੯੨੧ ਨੂੰ ਇਸ ਵਾਪਰੇ ਸਾਕੇ ਨੇ ਸਾਰੇ ਸਿੱਖ ਜਗਤ ਨੂੰ ਹਲੂਣ

ਦਿੱਤਾ ਅਤੇ ਪੁਰਾਤਨ ਸਿੱਖ ਸ਼ਹੀਦਾਂ ਦੀ ਯਾਦ ਤਾਜ਼ਾ ਕਰ ਦਿੱਤੀ। ਇਸ ਨਵ-ਸੁਰਜੀਤ ਜਜ਼ਬੇ ਨੇ ਸਿੱਖ ਸੰਸਾਰ ਵਿਚ ਇਕ ਐਸੇ ਨਵੇਂ ਇਨਕਲਾਬ ਨੂੰ ਜਨਮ ਦਿੱਤਾ, ਜਿਸ ਦੀਆਂ ਪ੍ਰਾਪਤੀਆਂ ਦੀ ਯਾਦ ਹੁਣ ਸਿੱਖ ਇਤਿਹਾਸ ਅਤੇ ਸਿੱਖ ਪ੍ਰੰਪਰਾਵਾਂ ਦਾ ਅਨਿਖੜਵਾਂ ਅਤੇ ਗੌਰਵ-ਮਈ ਅੰਗ ਹੈ।

ਸਿੰਘ ਸ਼ਹੀਦਾਂ ਦੇ ਖ਼ੂਨ ਨਾਲ ਭਿੱਜੇ ਇਸ ਸ਼ਹੀਦੀ ਸਾਕੇ ਦੀ ਯਾਦ ਨਨਕਾਣਾ ਸਾਹਿਬ ਦੇ ਇਲਾਵਾ ਸਿੱਖ ਸੰਗਤਾਂ ਵਲੋਂ ਹਰ ਸਾਲ ਸਾਰੇ ਸਿੱਖ ਜਗਤ ਵਿਚ ਥਾਂ ਥਾਂ ਮਨਾਈ ਜਾਂਦੀ ਹੈ ਅਤੇ ਤਾ-ਕਿਆਮਤ ਮਨਾਈ ਜਾਂਦੀ ਰਹੇਗੀ।

ਇਸ ਵਾਰ ਸੰਨ ੧੯੮੧ ਵਿਚ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਸਿੱਖ ਇਤਿਹਾਸ ਰੀਸਰਚ ਬੋਰਡ ਵਲੋਂ ਸ: ਲਾਲ ਸਿੰਘ ਜੀ ਐਮ. ਏ. ਸਾਬਕਾ ਚੇਅਰਮੈਨ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਦੇ ਉਦਮ ਤੇ ਪ੍ਰੇਰਨਾ ਨਾਲ ਸਿੰਘ ਸਭਾ ਮਾਲ ਰੋਡ, ਗੁਰਮਤਿ ਕਾਲਜ ਪਟਿਆਲਾ ਤੇ ਪਟਿਆਲੇ ਦੀਆਂ ਸੰਗਤਾਂ ਦੇ ਮਿਲਵਰਤਨ ਨਾਲ ਇਹ ਯਾਦ ਪਟਿਆਲਾ ਵਿਚ ਮਨਾਈ ਜਾ ਰਹੀ ਹੈ।

ਇਸ ਮੌਕੇ ਤੇ ਇਸ ਸਾਕੇ ਦੇ ਅੱਖੀਂ ਡਿਠੇ ਹਾਲ, ਪਿਛੋਕੜ ਤੇ ਕਾਰਨ ਆਦਿ ਇਸ ਹੱਥਲੇ ਪੈਂਫਲੈਟ ਵਿਚ 'ਸ: ਨਰੈਣ ਸਿੰਘ ਜੀ ਐਮ. ਏ. ਨੇ ਬੜੀ ਸਰਲਤਾ ਤੇ ਸੰਖੇਪਤਾ ਨਾਲ ਪੁਰ-ਅਸਰ ਢੰਗ ਨਾਲ ਲਿਖਣ ਦੀ ਕਿਰਪਾ ਕੀਤੀ ਹੈ। ਟਰੈਕਟ ਦੇ ਇਸ ਪਹਿਲੇ ਲੇਖ ਵਿਚ ਸ: ਲਾਲ ਸਿੰਘ ਜੀ ਨੇ ਸਿੱਖ ਮਤ ਵਿਚ ਸ਼ਹੀਦੀ ਦੇ ਸਿਧਾਂਤ ਉਤੇ ਚਾਨਣਾ ਪਾਇਆ ਹੈ। ਇਉਂ ਇਸ ਸਾਕੇ ਤੇ ਸ਼ਹੀਦਾਂ ਦਾ ਇਤਿਹਾਸ ਸਾਂਭਿਆ ਗਿਆ ਹੈ।

ਸਿੱਖ ਇਤਿਹਾਸ ਬੋਰਡ ਵਲੋਂ ਹੀ ਹੁਣੇ ਜਿਹੇ ਜੈਤੋ ਦੇ ਪਹਿਲੇ ਸ਼ਹੀਦੀ ਜਥੇ ਦਾ ਇਤਿਹਾਸ ਉਸੇ ਜਥੇ ਦੇ ਜਥੇਦਾਰ ਸਾਹਿਬ ਦਾ ਲਿਖਿਆ ਪ੍ਰਕਾਸ਼ਤ ਕੀਤਾ ਗਿਆ ਹੈ।

ਇਹ ਯਤਨ ਬਹੁਤ ਸ਼ਲਾਘਾ ਯੋਗ ਹਨ। ਮੇਰੀ ਇੱਛਾ ਹੈ ਕਿ ਸਿੱਖ ਇਤਿਹਾਸ ਰੀਸਰਚ ਬੋਰਡ ਵਧੇਰੇ ਉਤਸ਼ਾਹ ਨਾਲ ਹੋਰ ਇਤਿਹਾਸਕ ਘਟਨਾਵਾਂ ਦੇ ਗੌਰਵ-ਮਈ ਵਿਰਸੇ ਨੂੰ ਇਸੇ ਤਰ੍ਹਾਂ ਸੰਭਾਲਣ ਦੀ ਕੋਸ਼ਿਸ਼ ਕਰੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਇਨ੍ਹਾਂ ਕਾਰਜਾਂ ਲਈ ਪੂਰੇ ਮਿਲਵਰਤਣ ਦਾ ਮੈਂ ਭਰੋਸਾ ਦਿਵਾਉਂਦਾ ਹਾਂ ਅਤੇ ਪੰਥ ਦੀ ਚੜ੍ਹਦੀ ਕਲਾ ਲਈ ਅਰਦਾਸ ਕਰਦਾ ਹਾਂ।

ਗੁਰੂ ਪੰਥ ਦਾ ਦਾਸ,

ਗੁਰਚਰਨ ਸਿੰਘ ਟੌਹੜਾ

(ਗੁਰਚਰਨ ਸਿੰਘ 'ਟੌਹੜਾ')




੧ ੴ ਸਤਿਗੁਰ ਪ੍ਰਸਾਦਿ ॥

# ਸ੍ਰੀ ਨਨਕਾਣਾ ਸਾਹਿਬ

ਦਾ

# ਸ਼ਹੀਦੀ ਸਾਕਾ

੨੧ ਫਰਵਰੀ ੧੯੨੧



ਲੇਖਕ :
ਸ: ਲਾਲ ਸਿੰਘ ਐਮ.ਏ ਤੇ ਸ: ਨਰੈਣ ਸਿੰਘ ਐਮ.ਏ.

ਗੁਰੂ ਨਾਨਕ ਦੇਵ ਮਿਸ਼ਨ, ਪਟਿਆਲਾ

# ਸ਼ਹੀਦੀ ਸਿਧਾਂਤ ਤੇ ਸਿੱਖ ਬ੍ਰਿਤਾਂਤ

ਸ: ਲਾਲ ਸਿੰਘ ਜੀ ਐਮ. ਏ,
ਮੈਂਬਰ ਸਿੱਖ ਇਤਿਹਾਸ ਰੀਸਰਚ ਬੋਰਡ,ਅੰਮ੍ਰਿਤਸਰ

ਭਾਰਤ ਦੇਸ਼ ਧਾਰਮਿਕ ਸਿਧਾਂਤਾਂ ਦਾ ਜਨਮ ਦਾਤਾ ਮੰਨਿਆਂ ਜਾਂਦਾ ਹੈ। ਸਾਹਿਤ, ਸੰਗੀਤ, ਭਾਸ਼, ਦਰਸ਼ਨ ਤੇ ਧਰਮ ਇਸ ਪੁੰਨ-ਭੂਮੀ ਵਿਚੋਂ ਉਪਜ ਕੇ ਵਿਸ਼ਵ ਵਿਚ ਫੈਲਦੇ ਰਹੇ ਹਨ। ਵੈਦਿਕ, ਬੁਧਿ ਤੇ ਜੈਨ ਮਤਿ ਇਥੋਂ ਦੇ ਪ੍ਰਾਚੀਨ ਧਰਮ ਹਨ, ਜਿਨ੍ਹਾਂ ਅਤਿ ਬਾਰੀਕ-ਬੀਨੀ ਨਾਲ ਮਨੁੱਖ ਤੇ ਮਨੁੱਖੀ ਸਮਾਜ ਦੇ ਹਰੇਕ ਅੰਗ ਨੂੰ ਬਹਿਸ ਅਧੀਨ ਲਿਆਂਦਾ ਹੈ। ਸੰਸਾਰ ਦੇ ਦਾਰਸ਼ਨਿਕ ਮੰਡਲ ਵਿਚ ਭਾਰਤ ਦੀ ਚੋਖੀ ਦੇਣ ਹੈ। ਵਿਚਾਰਾਂ ਵਿਚ ਭਾਰਤੀ ਲੋਕ ਖੁਲ੍ਹ-ਦਿਲੇ, ਸਹਿਣ-ਸ਼ੀਲ ਤੇ ਅਹਿੰਸ ਬ੍ਰਿਤੀ ਦੇ ਪੁਜਾਰੀ ਰਹੇ ਹਨ। ਰਾਏ ਦਾ ਵਖੇਵਾਂ ਭਾਵੇਂ ਕਿਸੇ ਖੇਤਰ ਵਿਚ ਵੀ ਹੋਵੇ, ਪ੍ਰਾਚੀਨ ਭਾਰਤੀ ਲੋਕਾਂ ਵਿਚ ਕਦੇ ਵੀ ਹਲਚਲ ਪੈਦਾ ਨਹੀਂ ਕਰ ਸਕਿਆ।

ਮਰਨਾ-ਮਾਰਨਾ ਭਾਰਤੀਆਂ ਦੀ ਧਾਰਨਾ ਨਹੀਂ। ਮੌਤ ਇਥੇ ਬਹੁਤ ਪਸੰਦ ਨਹੀਂ ਕੀਤੀ ਜਾਂਦੀ ਸਗੋਂ ਪ੍ਰਾਚੀਨ ਜੋਗੀ-ਜਤੀ, ਸਿੱਧ-ਸਾਧਿਕ, ਰਿਸ਼ੀ-ਮੁਨੀ ਤੇ ਪ੍ਰਾਣਾਯਾਮੀ, ਸਮਾਧੀ ਜਾਂ ਅਭਿਆਸ ਰਾਹੀਂ ਮੌਤ ਨੂੰ ਟਾਲਣ ਲਈ ਯਤਨਸ਼ੀਲ ਰਹੇ ਹਨ। ਅਜੇਹੇ ਵਾਤਾਵਰਣ ਵਿਚ ਸ਼ਹੀਦੀ ਸਿਧਾਂਤ ਭਾਰਤ ਵਿਚ ਪਨਪ ਨਹੀਂ ਸਕਦਾ ਸੀ ਕਿਉਂਕਿ 'ਸ਼ਹੀਦ'' ਸ਼ਬਦ ਦਾ ਅਰਥ ਸਿੱਧਾ ਮੌਤ ਨਾਲ ਜੁੜਦਾ ਹੈ। ਇਹ ਸਿਧਾਂਤ, ਸਾਮੀ ਧਰਮ, ਦੀ ਵਿਸ਼ਵ ਨੂੰ ਦੇਣ ਹੈ। ਯਹੂਦੀ, ਈਸਾਈ ਤੇ ਮੁਸਲਮਾਨ ਧਰਮਾਂ ਵਿਚ ਸ਼ਹੀਦ ਹੋਣਾ, ਸਰਬ ਉਚ ਕ੍ਰਿਆ ਮੰਨੀ ਗਈ ਹੈ। ਸ਼ਹੀਦੀ-ਸਿਧਾਂਤ ਪ੍ਰਮੁੱਖ ਸਿਧਾਂਤ ਹੈ। 'ਸ਼ਹਾਦਤ' ਦੇ ਆਧਾਰ ਉਤੇ ਇਨ੍ਹਾਂ ਧਰਮਾਂ ਦੀਆ ਗੌਰਵ-ਮਈ ਪਰੰਪਰਾਵਾਂ ਕਾਇਮ ਹੋਈਆਂ ਹਨ।

''ਸ਼ਹੀਦੀ'' ਅਰਬੀ ਭਾਸ਼ਾ ਦਾ ਸ਼ਬਦ ਹੈ। ਇਸ ਦਾ ਸ਼ਾਬਦਿਕ ਅਰਥ ਗਵਾਹ ਹੈ ਸ਼ਹਾਦਤ ਗਵਾਹੀ ਦੇਣ ਨੂੰ ਕਿਹਾ ਜਾਂਦਾ ਹੈ। ਭਾਵੇਂ ਮੌਜੂਦਾ ਅਦਾਲਤਾਂ ਵਿਚ ਇਹ ਦੋਵੇਂ ਸ਼ਬਦ ਬਹੁਤ ਬਦਨਾਮ ਹੋ ਚੁੱਕੇ ਹਨ ਚੂੰਕਿ ਝੂਠੇ ਗਵਾਹ ਤੇ ਝੂਠੀਆਂ ਗਵਾਹੀਆਂ ਨੇ 'ਸੱਚ' ਦੀ ਮਿੱਟੀ ਪਲੀਤ ਕਰ ਦਿੱਤੀ ਹੈ, ਪਰ ਇਸਲਾਮ ਦੇ ਪਿਛੋਕੜ ਨਾਲ ਅਤੇ ਕੁਰਾਨ ਮਜੀਦ ਵਿਚ ਹੋਈ 'ਸ਼ਹੀਦ' ਦੀ ਵਰਤੋਂ ਨੂੰ ਸਾਹਮਣੇ ਰੱਖ ਕੇ ਇਨ੍ਹਾਂ ਸ਼ਬਦਾਂ ਦੀ ਅਜ਼ਮਤ ਪਛਾਣੀ ਜਾ ਸਕਦੀ ਹੈ। ਸ਼ਹੀਦ ਸ਼ਬਦ ਕੁਰਾਨ ਸ਼ਰੀਫ਼ ਵਿਚ ੩੫ ਵਾਰੀ ਵਰਤਿਆ ਗਿਆ ਹੈ। ਸ਼ਹੀਦ ਗਵਾਹੀ ਦੇਂਦਾ ਹੈ; ਅੱਲਾ ਸਦਾ ਸਲਾਮਤ ਜ਼ਾਤ ਦੀ, ਉਸ ਦੇ ਹੱਕ-ਸੱਚ ਦੀ ਤੇ ਉਸ

ਦੇ ਪਾਕ-ਕਲਾਮ ਦੀ। ਸ਼ਹੀਦ ਆਪਣੀ ਜਾਨ ਤਲੀ ਤੇ ਰੱਖ ਕੇ ਗਵਾਹੀ ਦੇਂਦਾ ਹੈ। ਅਸਲ ਵਿਚ ਸ਼ਹਾਦਤ ਸਮੇਂ ਸ਼ਹੀਦ ਅੱਲਾ ਵਿਚ ਫਨਾ-ਫਿਲਾ ਹੋ ਚੁੱਕਾ ਹੁੰਦਾ ਹੈ। ਇਸ ਲਈ ਇਸਲਾਮ ਵਿਚ ਸ਼ਹੀਦ ਦੇ ਦਫਨ ਕਫਨ ਲਈ ਵਖਰੇ ਕਾਨੂੰਨ ਬਣੇ ਹੋਏ ਹਨ।ਆਮ ਰਵਾਇਤ ਮੁਤਾਬਿਕ ਮੁਰਦੇ ਨੂੰ ਦਫਨਾਉਣ ਤੋਂ ਪਹਿਲਾਂ ਨੁਹਾਇਆ ਜਾਂਦਾ ਹੈ ਤੇ ਬਿਨਾਂ ਸੀਤੇ ਕਫਨ 'ਚ ਲਪੇਟਿਆ ਜਾਂਦਾ ਹੈ,ਪਰ ਸ਼ਹੀਦ ਪਾਕ-ਪਵਿੱਤਰ ਹੁੰਦਾ ਹੈ। ਉਸ ਨੂੰ ਨਾ ਗੁਸਲ ਦੀ ਲੋੜ ਹੁੰਦੀ ਹੈ ਤੇ ਨਾ ਹੀ ਕਫਨ ਦੀ। ਸ਼ਹੀਦ ਦੇ ਜ਼ਖਮ ਕਿਆਮਤ ਵਾਲੇ ਦਿਨ, ਰੌਸ਼ਨੀ ਬਿਖੇਰਦੇ ਹਨ ਤੇ ਮਹਿਕ ਖਿਲੇਰਦੇ ਹਨ। ਕਿਆਮਤ ਵਾਲੇ ਦਿਨ ਉਸ ਨੂੰ ਪੈਗੰਬਰ ਸਾਹਿਬ ਦੀ ਸਫਾਇਤ* ਦੀ ਲੋੜ ਨਹੀਂ ਪੈਂਦੀ, ਸਗੋਂ ਉਹ ਦੂਜਿਆਂ ਦੇ ਗੁਨਾਹਾਂ ਦੇ ਕਫਾਰੇ† ਲਈ ਵਸੀਲਾ ਬਣਦਾ ਹੈ। ਇਹ ਹੈ ਮਹਾਨ ਮੁਰਾਤਬਾ‡ ਜੋ ਸੱਚੇ ਸ਼ਹੀਦ ਨੂੰ ਇਸਲਾਮ ਵਿਚ ਪ੍ਰਾਪਤ ਹੈ। ਕਵੀ ਨਜਾਬਤ ਅਜੇਹੇ ਸ਼ਹੀਦਾਂ ਬਾਬਤ ਹੀ ਲਿਖਦਾ ਹੈ :-

ਉਹ ਮਹਿਰਮ ਦੀਨ ਇਸਲਾਮ ਦੇ ਹੈਨ ਪਾਕ ਨਿਮਾਜ਼ੀ।
ਜਿਨ੍ਹਾਂ ਨੂੰ ਦਿੱਤਾ ਗੁਸਲ ਫਰਿਸ਼ਤਿਆਂ, ਪੜ੍ਹ ਸੂਰਤ ਸਬਾਬੀ।
ਸਿਰ ਦਿੰਦੇ ਰੱਬ ਦੇ ਵਾਸਤੇ, ਆਪ ਥੀਂਦੇ ਗਾਜ਼ੀ‡।
ਉਨ੍ਹਾਂ ਦੀ ਕੀਤੀ ਸਿਫ਼ਤ ਪੈਗੰਬਰਾਂ ਭਜ ਰਲੇ ਜਨਾਜ਼ੀਂ।
ਉਨ੍ਹਾਂ ਜਾ ਕੇ ਪਾਈ ਬਹਿਸ਼ਤ ਵਿਚ, ਸ਼ਹਾਦਤ ਸ਼ਾਦੀ।
ਉਹ ਜਾ ਹਜ਼ੂਰ ਰਸੂਲ ਦੇ, ਹੋਏ ਮੇਅਰਾਜੀ।

(ਨਜਾਬਤ ਦੀ ਵਾਰ)

ਸ਼ਹੀਦ ਤੇ ਸ਼ਹਾਦਤ ਦੋਵੇਂ ਸ਼ਬਦ ਸਮੇਤ ਆਪਣੇ ਡੂੰਘੇ ਭਾਵਾਂ ਦੇ ਇਸਲਾਮ ਰਾਹੀਂ ਅਰਬੀ ਭਾਸ਼ਾ ਤੋਂ ਪੰਜਾਬੀ ਭਾਸ਼ਾ ਵਿਚ ਦਾਖਲ ਹੋਏ ਅਤੇ ਅੱਜ ਪੰਜਾਬੀ ਜ਼ਬਾਨ ਵਿਚ ਇਸ ਤਰ੍ਹਾਂ ਸਮੋ ਗਏ ਹਨ, ਜੋ ਅੱਜ ਕੋਈ ਕਲਪਨਾ ਵੀ ਨਹੀਂ ਕਰ ਸਕਦਾ ਕਿ ਇਹ ਓਪਰੇ ਸ਼ਬਦ ਹਨ। ਇਸੇ ਤਰ੍ਹਾਂ ਸ਼ਬਦ 'ਖਾਲਸਾ' ਅਰਬੀ ਤੋਂ ਆ ਕੇ ਪੰਜਾਬੀ ਵਿਚ ਇਤਨਾ ਰਚ ਮਿਚ ਗਿਆ ਹੈ ਕਿ ਭਾਸ਼ਾ ਵਿਗਿਆਨੀਆਂ ਲਈ ਰਾਹ ਉਲੀਕਣਾ ਕਠਿਨ ਹੈ ਕਿ ਖਾਲਸਾ ਸ਼ਬਦ ਅਰਬ ਦੇਸ਼ ਤੋਂ ਅਨੰਦ ਪੁਰ ਦਾ ਸਥਾਈ ਵਾਸੀ ਕਿਵੇਂ ਬਣਿਆ ? ਅਸਲ ਵਿਚ ਗੱਲ ਇਹ ਹੈ ਕਿ ਜਦੋਂ ਮੱਧ-ਕਾਲ ਵਿਚ ਭਾਰਤੀ ਸਭਿਆਚਾਰ ਤੇ ਸਾਮੀ ਸਭਿਆਚਾਰ ਇਕ ਦੂਜੇ ਨਾਲ ਗੁਥਮ-ਗੁੱਥਾ ਹੋ ਰਹੇ ਸਨ, ਉਦੋਂ ਇਨ੍ਹਾਂ ਦੇ ਟਕਰਾ ਵਿਚੋਂ ਇਕ ਨਵਾਂ ਸਭਿਆਚਾਰ ਜਨਮ ਲੈ ਰਿਹਾ ਸੀ, ਜਿਸ ਵਿਚ ਸਮੂਹ ਸਭਿਆਚਾਰਾਂ ਦਾ ਸੁਮੇਲ ਸੀ। ਇਸ ਸਭਿਆਚਾਰ ਦਾ ਇਹ ਸੁਰੀਲਾ ਸਾਜ਼ ਇਨਸਾਨੀਅਤ ਨੂੰ ਪੁਕਾਰ ਰਿਹਾ ਸੀ, ਜਿਸ ਵਿਚ ਸਿਮਰਨ ਤੇ ਸੇਵਾ ਦੀਆਂ ਭਾਰਤੀ ਸੁਰਾਂ ਵੀ ਸਨ ਤੇ ਸ਼ਹਾਦਤ ਦੀ ਸਾਮੀ ਸੁਰ ਵੀ ਸੀ। ਇਸ ਵਿਚ ਪ੍ਰੇਮ ਵੀ ਸੀ, ਪ੍ਰੇਮੀ ਵੀ ਸੀ ਤੇ ਜਾਨ ਤਲੀ ਉਤੇ ਵੀ ਟਿਕਾਈ ਹੋਈ ਸੀ।

---

*ਸਿਫਾਰਸ਼। †ਮੁਆਫੀ। ‡ਪਦਵੀ, ਸਥਾਨ।

ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥

(ਸਲੋਕ ਵਾਰਾਂ ਤੇ ਵਧੀਕ, ਮ: ੧, ਪੰਨਾ ੧੪੧੨)

ਇਸਲਾਮ ਚੂੰਕਿ ਪੰਜਾਬ ਰਾਹੀਂ ਭਾਰਤ ਵਿਚ ਫੈਲਿਆ, ਇਸ ਲਈ ਸ਼ਹੀਦੀ ਦਾ ਵਟਾਂਦਰਾ ਵੀ ਪੰਜਾਬ ਵਿਚ ਅਰੰਭ ਹੋਇਆ। ਚੀਨ, ਜਾਪਾਨ ਤੇ ਭਾਰਤ ਵਿਚ ਬਲੀਦਾਨ ਦੀ ਪ੍ਰਥਾ ਤਾਂ ਪ੍ਰਚੱਲਤ ਸੀ, ਪਰ ਸ਼ਹੀਦੀ ਤੇ ਬਲੀਦਾਨ ਦੇ ਸੰਕਲਪਾਂ ਵਿਚ ਜ਼ਮੀਨ-ਆਸਮਾਨ ਦਾ ਫ਼ਰਕ ਹੈ। ਬਲੀਦਾਨ ਇੱਛਾ ਪ੍ਰਧਾਨ ਸੰਕਲਪ ਹੈ। ਮਨੁੱਖ ਆਪਣੀ ਇੱਛਾ ਦੀ ਪੂਰਤੀ ਲਈ ਆਪਣੇ ਇਸ਼ਟ ਦੇਵ ਨੂੰ ਪਸ਼ੂ ਦੀ, ਪੰਛੀ ਦੀ ਜਾਂ ਮਨੁੱਖ ਦੀ ਬਲੀ ਦੇਂਦਾ ਹੈ, ਤਾਂ ਜੋ ਇਸ਼ਟ-ਦੇਵ ਪ੍ਰਸੰਨ ਹੋ ਜਾਣ ਤੇ ਭਗਤ ਦੀ ਫੈਲਾਈ ਝੋਲੀ ਜਾ ਅੱਡੇ ਹੱਥ ਇੱਛਾ ਦੀ ਵਸੂਲੀ ਕਰ ਲੈਣ। ਇਸ ਦੇ ਉਲਟ ਸ਼ਹੀਦੀ ਇੱਛਾ ਰਹਿਤ ਸੰਕਲਪ ਹੈ। ਬਲੀਦਾਨ ਵਿਚ ਭੇਟਾ ਕਿਸੇ ਹੋਰ ਦੀ ਕੀਤੀ ਜਾਂਦੀ ਹੈ, ਇਸ ਲਈ ਨਿਜੱਤਵ ਕਾਇਮ ਰਹਿੰਦਾ ਹੈ, ਪਰ ਸ਼ਹੀਦੀ ਵਿਚ ਆਪਾ ਵਾਰਿਆ ਜਾਂਦਾ ਹੈ ਤੇ ਨਿੱਜਤਵ ਆਦਰਸ਼ ਵਿਚ ਸਮਾ ਜਾਂਦਾ ਹੈ। ਇਸੇ ਲਈ ਇਸਲਾਮ ਵਿਚ ਸ਼ਹੀਦ ਦਾ ਰੁਤਬਾ ਇੰਨਾ ਬੁਲੰਦ ਪੇਸ਼ ਕੀਤਾ ਗਿਆ ਹੈ ਕਿ ਹਜ਼ਰਤ ਮੁਹੰਮਦ ਸਾਹਿਬ ਤੇ ਹਜ਼ਰਤ ਉਮਰ ਵੀ ਸ਼ਹੀਦੀ ਦੇ ਤਲਬਗਾਰ ਦਰਸਾਏ ਗਏ ਹਨ। ਪੰਜਾਬ ਵਿਚ ਜਦੋਂ ਸ਼ਹੀਦੀ ਸਿਧਾਂਤ ਖਾਲਸਈ ਆਦਰਸ਼ ਵਿਚ ਪ੍ਰਵੇਸ਼ ਕੀਤਾ ਤਾਂ ਇਸ ਆਦਰਸ਼ ਦੇ ਸੰਚਾਲਕ ਨੇ ਆਪਣੀਆਂ ਸਾਰੀਆਂ ਮੰਗਾਂ ਨੂੰ ਕੇਵਲ ਸ਼ਹੀਦੀ ਦੀ ਇਕੋ ਇਕ ਮੰਗ ਵਿਚ ਬਦਲ ਲਿਆ। ਚੂੰਕਿ ਸ਼ਹੀਦੀ ਰਾਹੀਂ ਨੂਰ ਨੂਰ ਵਿਚ ਜਾਂ ਭਾਰਤੀ ਸ਼ਬਦਾਵਲੀ ਅਨੁਸਾਰ ਜੋਤਿ ਜੋਤੀ ਵਿਚ ਸਮਾ ਜਾਂਦੀ ਹੈ :—

ਹ ਰਵਿ ਹੇ ਸਸਿ ਹੇ ਕਰੁਨਾ ਨਿਧ ਮੇਰੀ ਅਬੈ ਬਿਨਤੀ ਸੁਨਿ ਲੀਜੈ ॥
ਅਉਰ ਨ ਮਾਗਤ ਹਉ ਤੁਮ ਤੇ ਕਛੁ ਚਾਹਤ ਹਉ ਚਿਤ ਮੈ ਸੋਈ ਕੀਜੈ ॥
ਸਸਤ੍ਰਨ ਸਿਉ ਅਤਿ ਹੀ ਰਨ ਭੀਤਰ ਜੂਝ ਮਰੋ ਕਹਿ ਸਾਚ ਪਤੀਜੈ ॥
ਸੰਤ ਸਹਾਇ ਸਦਾ ਜਗ ਮਾਇ, ਕ੍ਰਿਪਾ ਕਰਿ ਸਜਾਮ, ਇਹੈ ਬਰੁ ਦੀਜੈ ॥

(ਗੁਰੂ ਗੋਬਿੰਦ ਸਿੰਘ ਜੀ, ੪੯੫)

ਸਾਡੇ ਦੇਸ਼ ਵਿਚ ਧਰਮ ਯੁੱਧ ਦਾ ਸੰਕਲਪ ਵੀ ਪ੍ਰਚਲਤ ਰਿਹਾ ਹੈ। ਦੇਵਤਿਆਂ ਤੇ ਦਾਨਵਾਂ ਦਾ, ਭਗਵਾਨ ਰਾਮ ਤੇ ਰਾਵਣ ਦਾ ਤੇ ਭਗਵਾਨ ਕ੍ਰਿਸ਼ਨ ਤੇ ਕੰਸ ਦੇ ਧਰਮ ਯੁੱਧ ਭਾਰਤੀ ਇਤਿਹਾਸ, ਮਿਥਿਹਾਸ ਦੀਆਂ ਅਮਰ ਕਹਾਣੀਆਂ ਹਨ। ਇਨ੍ਹਾਂ ਯੁੱਧਾਂ ਵਿਚ ਦੈਵੀ ਸ਼ਕਤੀ ਹਮੇਸ਼ਾਂ ਜਿੱਤਦੀ ਹੈ ਅਤੇ ਦਾਨਵ ਸ਼ਕਤੀ ਅੰਤ ਨੂੰ ਮਰ ਮੁੱਕ ਜਾਂਦੀ ਹੈ। ਜੇ ਕਿਧਰੇ ਹਰਨਾਕਸ਼ ਤੇ ਪ੍ਰਹਿਲਾਦ ਦੀ ਕਹਾਣੀ ਵਾਂਗ ਦਾਨਵ ਸ਼ਕਤੀ ਬਹੁਤ ਬਲਵਾਨ ਹੋਵੇ ਤੇ ਦੈਵੀ ਸ਼ਕਤੀ ਮਾਸੂਮ ਹੋਵੇ ਤਾਂ ਪ੍ਰਭੂ ਕ੍ਰਿਪਾਲੂ ਆਪਣੇ ਕਰਾਮਾਤੀ ਕ੍ਰਿਸ਼ਮੇ ਨਾਲ ਮਾਸੂਮ ਦੀ ਰਖਿਆ ਕਰਕੇ ਦਾਨਵ ਨੂੰ ਹਰਾ ਦੇਂਦਾ ਹੈ। ਇਹ ਸੰਕਲਪ ਬਦੀ ਤੋਂ ਨਫ਼ਰਤ ਪੈਦਾ ਕਰਨ ਲਈ

ਤੇ ਨੇਕੀ ਦਾ ਉਪਦੇਸ ਦ੍ਰਿੜ੍ਹ ਕਰਾਉਣ ਲਈ ਬਹੁਤ ਲਾਭਕਾਰੀ ਹੈ, ਪਰ ਇਸ ਵਿਚ 'ਸ਼ਹੀਦੀ ਸਿਧਾਂਤ' ਦਾ ਝਲਕਾਰਾ ਹੈ ਨਹੀਂ । ਸ਼ਹੀਦ ਮੌਤ ਵਲ ਜਾਂਦਾ ਹੈ; ਮੌਤ ਨਾਲ ਬਗਲਗੀਰ ਹੁੰਦਾ ਹੈ; ਆਪਣੇ ਖ਼ੂਨ ਵਿਚ ਆਪ ਲਥ-ਪਥ ਹੁੰਦਾ ਹੈ; ਸੂਲੀ ਚੜ੍ਹਦਾ ਹੈ; ਜ਼ਹਿਰ ਦਾ ਪਿਆਲਾ ਪੀਂਦਾ ਹੈ; ਸੀਨੇ ਵਿਚ ਜ਼ਖਮ ਖਾ ਕੇ, ਤੜਪ ਤੜਪ ਕੇ ਦਮ ਤੋੜਦਾ ਹੈ; ਸਰੇ-ਬਾਜ਼ਾਰ ਕਤਲ ਹੁੰਦਾ ਹੈ ਅਤੇ ਸੰਸਾਰ ਉਸ ਦੀ ਮੌਤ ਨੂੰ ਅੱਡੀਆਂ ਅੱਖਾਂ ਨਾਲ ਵੇਖਦਾ ਹੈ ਅਤੇ ਇਹ ਤੱਥ ਸਪਸ਼ਟ ਹੋ ਜਾਂਦਾ ਹੈ ਕਿ ਸ਼ਹੀਦ ਮਾਸੂਮ, ਨਿਤਾਣਾ, ਨਿਆਸਰਾ ਜਾਂ ਸਾਹਸ-ਹੀਨ ਨਹੀਂ ਹੁੰਦਾ, ਸਗੋਂ ਸ਼ਕਤੀਸ਼ਾਲੀ, ਪ੍ਰਭਾਵਸ਼ਾਲੀ ਤੇ ਸਾਹਸ-ਭਰਪੂਰ ਹੁੰਦਾ ਹੈ ਅਤੇ ਉਸ ਦੀ ਸ਼ਹਾਦਤ ਨਿਰਾਸਤਾ ਨਹੀਂ ਫੈਲਾਉਂਦੀ,ਸਗੋਂ ਨਿਤਾਣਿਆਂ ਤੇ ਨਿਮਾਣਿਆਂ ਵਿਚ ਤਾਣ ਤੇ ਮਾਣ ਪੈਦਾ ਕਰਦੀ ਹੈ ਅਤੇ ਹਾਰੇ ਹੁਟਿਆਂ ਲੋਕਾਂ ਵਿਚ ਆਤਮ ਵਿਸ਼ਵਾਸ ਜਗਾਉਂਦੀ ਹੈ ।

ਪੰਜਾਬ ਵਿਚ ਅਪਣਾਇਆ ਸ਼ਹੀਦੀ-ਸਿਧਾਂਤ ਕੇਵਲ ਇਸਲਾਮੀ ਨਹੀਂ ਹੈ, ਇਸ ਵਿਚ ਯਹੂਦੀ, ਈਸਾਈ ਤੇ ਹੋਰ ਪਰੰਪਰਾਵਾਂ ਦੇ ਚਿੰਨ੍ਹ ਵੀ ਵਿਦਮਾਨ ਹਨ । ਯਹੂਦੀ ਤੇ ਈਸਾਈ ਧਰਮਾਂ ਵਿਚ ਸ਼ਹੀਦ ਦੀ ਬਜਾਏ ਸ਼ਬਦ 'ਮਾਰਟਰ' (Martyr) ਦੀ ਵਰਤੋਂ ਕੀਤੀ ਜਾਂਦੀ ਹੈ । ਇਹ ਲੇਟਨ-ਗਰੀਕ ਦਾ ਸ਼ਬਦ ਹੈ ਅਤੇ ਇਸ ਦੇ ਅਰਥ ਵੀ'ਗਵਾਹ' ਹੀ ਹਨ । ਯਹੂਦੀ ਲੋਕ ਆਤਮ-ਵਿਸ਼ਵਾਸੀ ਹਨ, ਉਹ ਖੁਦਾਵੰਦ ਯਹੋਵਾ ਤੇ ਉਸ ਦੇ ਫਰਮਾਏ ਕਾਨੂੰਨਾਂ ਦੇ ਪਾਬੰਦ ਹਨ । ਜਦੋਂ ਸਾਮਰਾਜੀ ਹਕੂਮਤ ਨੇ 'ਤੋਰੇਤ' ਜੋ ਯਹੂਦੀਆਂ ਦੀ ਧਰਮ ਪੁਸਤਕ ਹੈ, ਦੀ ਸਿਖਿਆ ਉਤੇ ਪਾਬੰਦੀ ਲਾਈ ਤਾਂ ਕਾਨੂੰਨ ਦੇ ਆਲਮਾਂ, ਨੇਕ ਤੇ ਪਾਰਸਾ ਦਸ ਸੰਤਾਂ ਨੇ ਇਸ ਪਾਬੰਦੀ ਨੂੰ ਵੰਗਾਰ ਕੇ ਤੋੜਿਆ । ਉਨ੍ਹਾਂ ਨੂੰ ਸਖ਼ਤ ਅਜ਼ੀਅਤਾਂ ਦਿੱਤੀਆਂ ਗਈਆਂ, ਪਰ ਉਨ੍ਹਾਂ ਨੇ ਹਸੂੰ ਹਸੂੰ ਕਰਦਿਆਂ ਜਾਨਾਂ ਦਿੱਤੀਆਂ ਤੇ ਖੁਦਾ ਦੇ ਕਾਨੂੰਨਾਂ ਦੇ ਹੱਕ-ਸੱਚ ਹੋਣ ਦੀ ਗਵਾਹੀ ਦਿੱਤੀ । ਇਨ੍ਹਾਂ ਦਸ ਸ਼ਹੀਦਾਂ ਨੂੰ ਯਹੂਦੀਆਂ ਦੇ ਸਾਰੇ ਪੂਜਾ-ਸਥਾਨਾਂ ਉਤੇ ਯਾਦ ਕੀਤਾ ਜਾਂਦਾ ਹੈ । ਇਸੇ ਤਰ੍ਹਾਂ ਈਸਾਈ ਧਰਮ ਵਿਚ 'ਸ਼ਹੀਦੀ' ਨੂੰ ਮੁਕਤੀ ਦਾ ਪਿਆਲਾ ਸਮਝਿਆ ਜਾਂਦਾ ਹੈ । ਹਜ਼ਰਤ ਈਸਾ ਜੀ ਨੇ ਸੂਲੀ ਤੇ ਚੜ੍ਹ ਕੇ ਖੁਦਾਵੰਦ ਤੇ ਬਖਸ਼ਿੰਦ ਹੋਣ ਦੀ ਗਵਾਹੀ ਦਿੱਤੀ ਅਤੇ ਇਨਸਾਨਾਂ ਦੇ ਗੁਨਾਹਾਂ ਦਾ ਕਫਾਰਾ ਕੀਤਾ । ਇਨ੍ਹਾਂ ਤੋਂ ਪਿਛੋਂ ਸੇਂਟ ਸਟੀਫਨ, ਸੇਂਟ ਪੀਟਰ ਤੇ ਸੇਂਟ ਪਾਲ ਨੇ ਖੁਦਾ ਤੇ ਉਸ ਦੇ ਪਾਕ-ਦਾਮਨ ਬੇਟੇ ਮਸੀਹ ਉਤੋਂ ਜਾਨ ਵਾਰ ਕੇ ਗਵਾਹੀ ਦਿੱਤੀ ਅਤੇ ਇਉਂ 'ਸੰਤ-ਸ਼ਹੀਦ' ਪਰੰਪਰਾ ਦੀ ਪਿਰਤ ਤੋਰੀ ।

ਭਾਰਤ ਵਿਚ 'ਸੰਤ' ਸ਼ਬਦ ਦੀ ਬਹੁਤ ਘੋਖ ਕੀਤੀ ਗਈ ਹੈ । ਸ਼ਾਂਤ, ਸਮਦਰਸੀ, ਸਵਾਸ-ਸਵਾਸ ਪ੍ਰਭੂ ਚਿਤਾਰਨ ਵਾਲਾ ਅਤੇ ਅੱਠੇ ਪਹਿਰ ਪ੍ਰਭੂ ਵਿਚ ਸਮਾਇਆ ਹੋਇਆ ਸੰਤ ਮੰਨਿਆਂ ਜਾਂਦਾ ਹੈ । ਇਹ ਸਰਬ ਸਮਰੱਥ ਤੇ ਸੰਪੰਨ ਹੁੰਦਾ ਹੋਇਆ ਹੁਕਮ, ਰਜ਼ਾ ਵਿਚ ਰਾਜ਼ੀ ਰਹਿੰਦਾ ਹੈ ਅਤੇ 'ਸਿਰਰ' ਅਰਥਾਤ ਰੱਬੀ ਭੇਦ ਹਿਰਦੇ ਵਿਚ ਛਪਾਈ ਰੱਖਦਾ ਹੈ । ਪੰਜਾਬ ਦੇ 'ਸ਼ਹੀਦੀ' ਸਿਧਾਂਤ ਅਨੁਸਾਰ ਅਜੇਹੇ ਪੁਰਸ਼ ਨੂੰ ਸ਼ਹਾਦਤ ਦੇਣ ਯੋਗ ਮੰਨਿਆ

ਗਿਆ ਹੈ ।

ਇਸ ਤਰ੍ਹਾਂ ਸਾਡਾ 'ਸ਼ਹੀਦੀ ਸਿਧਾਂਤ' ਵੱਖੋ ਵੱਖ ਸੰਕਲਪਾਂ ਦੇ ਸੁਮੇਲ ਤੋਂ ਉਘੜਿਆ ਹੈ । ਇਸ ਦਾ ਵਿਸ਼ਲੇਸ਼ਣ ਬਹੁਤ ਕਠਿਨ ਹੈ । ਪਰ ਇਸ ਦੇ ਮੋਟੇ ਮੋਟੇ ਚਿਹਨ ਚੱਕਰ ਇਸ ਤਰ੍ਹਾਂ ਉਘੇੜੇ ਜਾ ਸਕਦੇ ਹਨ । ਸ਼ਹੀਦ ਆਤਮ-ਵਿਸ਼ਵਾਸੀ ਹੁੰਦਾ ਹੈ । ਉਸ ਨੂੰ ਆਪਣੇ ਰਚਨਹਾਰ ਪ੍ਰਭੂ ਤੇ ਉਸ ਦੇ ਸ਼ਬਦ ਦੀ ਪੂਰੀ ਗਿਆਤ ਹੁੰਦੀ ਹੈ, ਉਸ ਦੀ ਪਵਿਤ੍ਰਤਾ ਦੀ ਮਹਿਕ ਵਾਤਾਵਰਣ ਨੂੰ ਸੁਗੰਧਤ ਕਰਦੀ ਹੈ, ਉਹ ਇੱਛਾ-ਮੁਕਤ ਹੁੰਦਾ ਹੈ ਅਤੇ ਰਜ਼ਾ ਵਿਚ ਲੀਨ ਰਹਿੰਦਾ ਹੈ, ਉਹ ਸ਼ਹਾਦਤ ਦੇਣ ਸਮੇਂ ਬਲ ਦੇ ਹੁੰਦਿਆਂ ਬਲ ਦਾ ਵਿਖਾਲਾ ਨਹੀਂ ਕਰਦਾ ਅਤੇ ਸਖ਼ਤ ਤੋਂ ਸਖ਼ਤ ਅਜ਼ਮਾਇਸ਼ਾਂ ਸਮੇਂ ਭਾਣੇ ਵਿਚ ਸ਼ਾਂਤ ਤੇ ਅਡੋਲ ਰਹਿੰਦਾ ਹੈ ਅਤੇ ਸਹਿਜ ਨਾਲ ਜੋਤਿ ਵਿਚ ਜੋਤਿ ਸਮਾ ਕੇ ਸਫਲ ਤੇ ਸੰਪੂਰਨ ਹੁੰਦਾ ਹੈ ।

## ਸਿੱਖ ਬ੍ਰਿਤਾਂਤ

ਪੰਜਾਬ ਵਿਚ ਉਤਪੰਨ ਹੋਇਆ ਸ਼ਹੀਦੀ ਸਿਧਾਂਤ ਗੁਰ-ਮਰਯਾਦਾ ਮੁਤਾਬਿਕ ਇਤਿਹਾਸਕ ਬ੍ਰਿਤਾਂਤ ਦਾ ਸਰੂਪ ਧਾਰਨ ਕਰਦਾ ਰਿਹਾ ਹੈ । ਇਸ ਸਿਧਾਂਤ ਦੀ ਧੁਨੀ ਤਾਂ ਗੁਰੂ ਨਾਨਕ ਦੇਵ ਜੀ ਦੀ ਮਧੁਰ ਆਵਾਜ਼ ਤੋਂ ਹੀ ਉਤਪੰਨ ਹੋਈ ਸੀ ਜਿਸ ਵਿਚ ਸਮੂਹ ਮਾਨਵੀ ਸੁਰਾਂ ਸੁਮੇਲ ਵਿਚ ਅਲਾਪ ਕਰਦੀਆਂ ਸਨ । ਇਸ ਠਾਠ ਵਿਚ ਸੁਕਰਾਤ ਦਾ ਤਿੱਖਾ ਸੱਚ ਸੀ; ਜਿਸ ਨੇ ਏਥਨਜ਼ ਵਿਖੇ ਸਮੱਸਤ ਲੋਕਾਈ ਦੇ ਸਾਹਮਣੇ ਜ਼ਹਿਰ ਦਾ ਪਿਆਲਾ ਪੀਂਦਿਆਂ ਕਿਹਾ ਸੀ "ਤੁਹਾਡਾ ਜੀਉਣ ਦਾ ਸਮਾਂ ਹੈ, ਰਜ ਰਜ ਜੀਓ; ਮੇਰੇ ਜਾਣ ਦਾ ਸਮਾਂ ਹੈ, ਮੈਨੂੰ ਜਾਣ ਦਿਓ ।"

ਇਸ ਵਿਚ ਰੋਮਨ ਪਰੰਪਰਾ ਦਾ ਸੰਤੋਖ ਵੀ ਸੀ ਜਿਸ ਵਿਚ ਮਹਾਨ ਸ਼ਹੀਦ ਮਸੀਹ ਨੇ ਸੂਲੀ ਉਤੇ ਲਟਕਦਿਆਂ ਕਿਹਾ ਸੀ, "ਖ਼ੁਦਾਵੰਦਾ ! ਇਨ੍ਹਾਂ ਨੂੰ ਮੁਆਫ਼ ਕਰ ਦੇ, ਕਿਉਂਕਿ ਇਹ ਜਾਣਦੇ ਨਹੀਂ ਕਿ ਇਹ ਕੀ ਕਰ ਰਹੇ ਹਨ ।"

ਇਸ ਵਿਚ ਕਰਬਲਾ ਦੇ ਮੈਦਾਨ ਦਾ ਸਿਦਕ ਸੀ ਜਿਸ ਵਿਚ ਹਜ਼ਰਤ ਹੁਸੈਨ ਦੀਆਂ ਪਿਆਸੀਆਂ ਬੁਲ੍ਹੀਆਂ ਤੋਂ ਭੈਣ ਨੂੰ ਧਰਵਾਸ ਦੇਣ ਵਾਲੇ ਬੋਲ ਗਏ ਸਨ :—"ਅੱਲਾ ਦੀ ਜ਼ਾਤ ਨੂੰ ਸਾਹਮਣੇ ਰਖ ਕੇ ਅਜਰ ਨੂੰ ਜਰਨਾ ਖ਼ੁਦਾ ਦੀ ਬਾਰਗਾਹ ਵਿਚ ਸੁਰਖ਼ਰੂ ਹੋਣਾ ਹੈ ।" ਇਸ ਵਿਚ ਈਰਾਨੀ ਸੁਰ ਦੀ ਗੁੰਜਾਰ ਵੀ ਸੀ,ਜਿਸ ਵਿਚ ਹਜ਼ਰਤ ਮਨਸੂਰ ਦੇ ਅੰਗ-ਅੰਗ ਕਟਾਉਂਦੇ ਹੋਇਆਂ ਦੇ ਬੋਲ ਸਨ, "ਸਬਰ ਨਾ ਛੱਡੋ, ਦਰ ਖੁਲ੍ਹ ਜਾਵੇਗਾ ।"

ਪੰਜਾਬ ਦਾ ਇਤਿਹਾਸਕ ਬ੍ਰਿਤਾਂਤ ਇਉਂ ਪੂਰੇ ਠਾਠ ਦਾ ਸੁਰੀਲਾ ਨਾਦ ਹੈ । ਇਸ ਦੀ ਪਹਿਲੀ ਝੁਣਕਾਰ ਲਾਹੌਰ ਵਿਚ ਹੋਈ । ਇਹ ੩੭੫ ਸਾਲਾਂ ਦੀ ਗੱਲ ਹੈ । ਸਰਬ-ਸਾਂਝੀ ਗੁਰਬਾਣੀ ਦੇ ਹੱਕ-ਸੱਚ ਦੀ ਸ਼ਹਾਦਤ ਲਈ ਗੁਰੂ ਅਰਜਨ ਦੇਵ ਜੀ ਨੂੰ ਵੰਗਾਰਿਆ ਗਿਆ ਸੀ । ਸ਼ਹੀਦਾਂ ਦਾ ਸਰਤਾਜ ਤਪਦੀ ਲੋਹ ਉਤੇ ਬੈਠਾ; ਚਿੰਗਾੜੀਆਂ ਬਣੀ ਰੇਤ ਸੀਸ ਉੱਤੇ ਪਵਾਈ; ਉਬਲਦੀ ਦੇਗ ਵਿਚ ਉਬਾਲੇ ਖਾਧੇ; ਪਰ ਮੁਖਾਰਬਿੰਦ ਤੋਂ ਸੰਗੀਤ ਦੇ ਫੁਲਾਂ

ਦੀ ਬਰਖਾ ਹੁੰਦੀ ਰਹੀ :-"ਸੇਵਕ ਕੀ ਓੜਕਿ ਨਿਬਹੀ ਪ੍ਰੀਤਿ।
ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ।'

ਇਸੇ ਬ੍ਰਿਤਾਂਤ ਦਾ ਦੂਜਾ ਨਾਦ ੩੦੫ ਸਾਲ ਹੋਏ, ਸੰਨ ੧੬੭੫ ਵਿਚ ਚਾਂਦਨੀ ਚੌਕ ਵਿਚ ਅਲਾਪਿਆ ਗਿਆ ਸੀ। ਇਹ ਨਾਦ ਦੁਖੀ ਖਲਕਤ ਦੀ ਸੁਣਵਾਈ ਸੀ। ਲੋਕਾਈ ਨੇ ਤਅੱਸਬ ਹੇਠ ਪਿਸਦਿਆਂ ਵਿਰਲਾਪ ਕੀਤਾ। ਧਰਮ ਦੀ ਚਾਦਰ ਨੇ ਬਾਂਹ ਫੜ ਲਈ ਤੇ ਕਿਹਾ "ਲੋਕਾਈ ਸੱਚ ਹੈ, ਜੋਰ ਜਬਰ ਝੂਠ ਹੈ।"

ਪਰੰਪਰਾ ਤੇ ਇਤਿਹਾਸ ਮੁਤਾਬਿਕ ਧਰਮ ਲਈ ਸੀਸ ਗਿਆ ਪਰ ਸਿਰੜ ਕਾਇਮ ਰਿਹਾ ਤੇ ਨਾਦ ਗੁੰਜਾਰ ਇਉਂ ਹੋਈ :--

"ਧਰ ਪਈਐ ਧਰਮ ਨ ਛੋੜੀਏ।
ਬਾਂਹਿ ਜਿਨਾਂ ਦੀ ਪਕੜੀਐ
ਸਿਰ ਦੀਜੈ ਬਾਂਹਿ ਨ ਛੋੜੀਏ।"

ਤੀਜਾ ਨਾਦ ਖਲਕਤ ਨੇ ਆਪਣੇ ਵਿਚੋਂ ਸੰਤ ਸ਼ਹੀਦ ਉਤਪੰਨ ਕਰਕੇ ਆਪ ਪੂਰਿਆ। ਲੋਕਾਂ ਨੇ ਆਪਣੇ ਭਾਈਚਾਰੇ ਵਿਚੋਂ ਸਰਬ ਸਾਂਝੇ ਉਥਾਨ ਲਈ ਸ਼ਹੀਦਾਂ ਦੇ ਬ੍ਰਿਤਾਂਤ ਨੂੰ ਆਪਣੀ ਦੋ ਵੇਲੇ ਦੀ ਅਰਦਾਸ ਦਾ ਅੰਗ ਬਣਾ ਲਿਆ। ਉਨ੍ਹਾਂ ਦੀ ਸਿਮਰਤੀ ਵਿਚ ਉਹ ਸਦਾ ਸਾਵਧਾਨ ਰਹੇ ਤੇ ਹੁਣ ਵੀ ਰਹਿ ਰਹੇ ਹਨ। ਇਹ ੧੮ਵੀਂ ਤੇ ੧੯ਵੀਂ ਸਦੀ ਦਾ ਇਤਿਹਾਸ ਹੈ। ਵੇਰਵਾ ਇਉਂ ਹੈ:-

"ਜਿਨ੍ਹਾਂ ਬੰਦ ਬੰਦ ਕਟਵਾਏ, ਖੋਪਰੀਆਂ ਲੁਹਾਈਆਂ, ਆਰਿਆਂ ਨਾਲ ਚੀਰੇ ਗਏ, ਚਰਖੜੀਆਂ ਉੱਤੇ ਚੜ੍ਹੇ, ਬੱਚਿਆਂ ਦੇ ਟੋਟੇ ਟੋਟੇ ਕਰਵਾ ਕੇ ਝੋਲੀਆਂ ਵਿਚ ਪਵਾਏ, ਧਰਮ ਨਹੀਂ ਹਾਰਿਆ, ਤਿਨ੍ਹਾਂ ਦੀ ਕਮਾਈ ਵਲ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ......"

ਇਸ ਨਾਦ ਦਾ ਨਤੀਜਾ ਇਹ ਨਿਕਲਿਆ ਕਿ ਆਦਿ ਕਾਲ ਤੋਂ ਪੱਛਮ ਵਲੋਂ ਆਉਂਦੀਆਂ ਜਰਵਾਣਿਆਂ ਦੀਆਂ ਧਾੜਾਂ ਸਦਾ ਲਈ ਠਲ੍ਹੀਆਂ ਗਈਆਂ। ਯੂਨਾਨੀ, ਈਰਾਨੀ, ਸਾਕਾ, ਹੂੰਨ, ਸਿਥੀਅਨ, ਪਾਰਸੀਅਨ, ਅਰਬ, ਗੋਰੀ, ਗਜ਼ਨਵੀ, ਗੁਲਾਮ, ਖਿਲਜੀ, ਤੁਗਲਕ, ਸਾਦਾਤ, ਲੋਧੀ, ਮੁਗਲ ਤੇ ਪਠਾਣ ਜੋ ਮੁੱਢ ਕਦੀਮ ਤੋਂ ਪੰਜਾਬ ਨੂੰ ਮਿਧਦੇ, ਮਧੋਲਦੇ ਤੁਰੇ ਆਉਂਦੇ ਸਨ, ਸਾਵਧਾਨ ਹੋਏ, ਉਹ ਪੰਜਾਬੀਆਂ ਤੋਂ ਤ੍ਰਹਿਕਣ ਲਗ ਪਏ ਤੇ ਮੁੜ ਉਨ੍ਹਾਂ ਨੇ ਕਦੇ ਪੰਜਾਬ ਵਲ ਮੂੰਹ ਨਹੀਂ ਕੀਤਾ। ਇਹ ਸ਼ਹੀਦੀ ਬ੍ਰਿਤਾਂਤ ਦੇ ਤੀਜੇ ਨਾਦ ਦਾ ਪਰਿਣਾਮ ਸੀ।

ਚੌਥਾ ਨਾਦ ੨੦ਵੀਂ ਸਦੀ ਵਿਚ ਗੁਰਦੁਆਰਾ ਸੁਧਾਰ ਲਹਿਰ ਨਾਲ ਅਰੰਭ ਹੋਇਆ। ਪੁਜਾਰੀ ਤੇ ਵਿਉਪਾਰੀ ਜੋ ਕਰਮ ਕਾਂਡ ਦੇ ਜਾਲ ਨਾਲ ਲੋਕਾਂ ਦੀ ਕਮਾਈ ਨੂੰ ਸਮੇਟਦੇ ਸਨ ਅਤੇ ਚਤਰ ਚੋਰ ਬਿਉਪਾਰੀ, ਜੋ ਧਨ ਨਾਲ ਧਨ ਫੈਲਾ ਕੇ ਲੋਕਾਂ ਦੇ ਲਹੂ ਪਸੀਨੇ ਦੀ ਕ੍ਰਿਤ ਨੂੰ ਚਲਾਕੀ ਨਾਲ ਹੜਪ ਕਰਦੇ ਸਨ, ਗੁਰਮਤਿ ਵਿਚ ਅਤਿ ਨਿੰਦਣ ਯੋਗ

ਮਨ ਗਏ ਹਨ :—

ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ ॥
ਜੋ ਰਤੁ ਪੀਵਹਿ ਮਾਣਸਾ, ਤਿਨ ਕਿਉ ਨਿਰਮਲੁ ਚੀਤੁ ॥
(ਵਾਰ ਮਾਝ ਮ: ੧, ਪੰਨਾ ੧੪੦)

੨੦ਵੀਂ ਸਦੀ ਵਿਚ ਗੁਰਦੁਆਰਿਆਂ ਦੇ ਕੁਕਰਮੀ ਪੁਜਾਰੀਆਂ ਨੇ ਅੰਗਰੇਜ਼ ਬਿਉਪਾਰੀਆਂ ਨਾਲ ਘਿਉ ਖਿਚੜੀ ਹੋ ਕੇ ਗੁਰਧਾਮਾਂ ਨੂੰ ਕੁਕਰਮਾਂ ਤੇ ਅੰਗਰੇਜ਼ੀ ਸਾਮਰਾਜ ਦੇ ਅੱਡੇ ਬਣਾਉਣ ਦਾ ਯਤਨ ਕੀਤਾ । ਮਹੰਤਾਂ ਨੇ ਸ਼ਰਾਬੀ-ਕਬਾਬੀ, ਡਾਕੂ-ਡਕੈਤ ਤੇ ਚੋਰ-ਧਾੜਵੀਆਂ ਨੂੰ ਹਥਿਆਰ-ਬੰਦ ਕਰ ਕੇ ਆਪਣੇ ਰਾਖੇ ਬਣਾਇਆ ਅਤੇ ਅੰਗਰੇਜ਼ਾਂ ਦੀ ਪੁਲੀਸ ਤੇ ਫੌਜ ਨੂੰ ਆਪਣੀ ਪੁਸ਼ਤ ਪਨਾਹ ਉਤੇ ਵਿਪਾ ਕੇ ਸਾਵਧਾਨ ਖਾਲਸੇ ਦੇ ਮਨ ਨੂੰ ਭੈ-ਭੀਤ ਕਰ ਕੇ ਦਬੇਲ ਰੱਖਣ ਲਈ ਬਾਨ੍ਹਣੂ ਬੰਨ੍ਹੇ । ਇਨ੍ਹਾਂ ਨੇ ਸਭ ਤੋਂ ਪ੍ਰਮੁੱਖ ਗੜ੍ਹ ਆਦਿ ਗੁਰੂ ਨਾਨਕ ਦੇ ਜਨਮ-ਅਸਥਾਨ ਨੂੰ ਬਣਾਇਆ । ਜਿਥੇ ਜ਼ਮੀਨ ਜਾਇਦਾਦ ਤੇ ਪੂਜਾ ਦਾ ਧਾਨ ਅਥਾਹ ਸਨ । ਸ਼ਹੀਦੀ ਸਿਧਾਂਤ ਦੇ ਮਤਵਾਲੇ ਜਾਗਰੂਪ ਖਾਲਸਿਆਂ ਨੇ ਜੋ ਸਤਿ, ਸੰਤੋਖ, ਸਿਦਕ, ਸਬਰ ਤੇ ਆਤਮ-ਵਿਸ਼ਵਾਸ ਨਾਲ ਛਲਕਦੇ ਮਨ, ੧੮ ਫਰਵਰੀ ੧੯੨੧ ਨੂੰ ਗੁਰੂ ਗਰੰਥ ਸਾਹਿਬ ਦਾ ਪਾਠ ਸਮਾਪਤ ਕਰਕੇ ਅਰਦਾਸ ਸੋਧੀ, ੧੯ ਫਰਵਰੀ ਨੂੰ ਚਾਲੇ ਪਾਏ ਅਤੇ ੨੦ ਫਰਵਰੀ ਨੂੰ ਅੰਮ੍ਰਿਤ ਵੇਲੇ ਤਾਰਿਆਂ ਦੀ ਛਾਵੇਂ ਜਨਮ ਅਸਥਾਨ ਦੀਆਂ ਦਲੀਜਾਂ ਉਤੇ ਮਸਤਕ ਨਿਵਾ ਕੇ ਸ੍ਰੀ ਗੁਰੂ ਗਰੰਥ ਸਾਹਿਬ ਦੀ ਤਾਬਿਆ ਵਿਚ ਪਾਕ-ਦਾਮਨ ਗੁਰੂ ਸਵਾਰੇ ਭਾਈ ਲਛਮਣ ਸਿੰਘ ਸ਼ਹੀਦ ਨੂੰ ਬਿਠਾ ਕੇ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਆਰੰਭ ਕਰ ਦਿੱਤਾ । ਮਹੰਤ ਨਰੈਣ ਦਾਸ ਦੇ ਡਾਕੂ-ਡਕੈਤਾਂ ਨੇ ਬੰਦੂਕਾਂ, ਬਰਛਿਆਂ, ਗੰਡਾਸਿਆਂ ਤੇ ਛਵ੍ਹੀਆਂ ਨਾਲ ਸ਼ਹੀਦਾਂ ਦੇ ਲਾਲ ਰੱਤੇ ਖੂਨ ਦੀ ਪਰਖ ਕੀਤੀ। ਸਿੰਘਾਂ ਦੇ ਖੂਨ ਦੀਆਂ ਘਰਾਲਾਂ ਨੇ ਗੁਰਦੁਆਰਾ ਜਨਮ ਅਸਥਾਨ ਦਾ ਫਰਸ਼ ਧੋ ਦਿੱਤਾ ਅਤੇ ਕੁਕਰਮੀ ਮਹੰਤ ਦੀ ਜਮਾਈ ਮੈਲ ਨੂੰ ਲਾਹ ਸੁੱਟਿਆ ।

ਇਸ ਸਾਕੇ ਨਾਲ ਕੁਹਰਾਮ ਮੱਚ ਗਿਆ । ਡਿਪਟੀ ਕਮਿਸ਼ਨਰ, ਪੁਲੀਸ ਕਪਤਾਨ, ਪੁਲੀਸ ਜਰਨੈਲ, ਪੁਲੀਸ ਦੀਆਂ ਗਾਰਦਾਂ, ਗੋਰਾ ਫੌਜ, ਰਾਈਫਲਾਂ, ਬੰਦੂਕਾਂ ਤੇ ਮਸ਼ੀਨਗੰਨਾਂ ਨਾਲ ਲੈਸ ਹੋ ਕੇ ਗੁਰਦੁਆਰਾ ਜਨਮ-ਅਸਥਾਨ ਨੂੰ ਜੰਦਰੇ ਲਾ ਕੇ ਪਹਿਰਾ ਦੇਣ ਲੱਗੇ । ਸੱਚੇ ਸੌਦੇ ਤੋਂ ਬੀਰ ਖਾਲਸਾ ਦਲ, ਸਫਾਂ ਬੰਨ੍ਹ ਕੇ ੨੧ ਫਰਵਰੀ ੧੯੨੧ ਨੂੰ ਬਾਈ ਸੌ ਸਿੰਘਾਂ (੨੨੦੦) ਦੀ ਹਥਿਆਰਬੰਦ ਜਥੇਬੰਦੀ ਨਾਲ ਮਹੰਤਾਂ ਤੇ ਅੰਗਰੇਜ਼ਾਂ ਦੇ ਸਾਂਝੇ ਮੁਹਾਜ਼ ਨੂੰ ਤੋੜਨ ਲਈ ਜੈਕਾਰੇ ਬੁਲਾਂਦਿਆਂ ਸ਼ਹੀਦੀਆਂ ਪਾਉਣ ਦੇ ਚਾਅ ਨਾਲ ਅਗਾਂਹ ਵਧਿਆ । ਇਨ੍ਹਾਂ ਸ਼ਹੀਦ ਸੂਰਮਿਆਂ ਪਿਛੇ ਸੰਸਾਰ ਦੇ ਸੱਚੇ-ਹੱਕ ਦੀ ਆਵਾਜ਼ ਦੀ ਗੂੰਜਾਰ ਸੀ । ਖਾਲਸਈ ਚੜ੍ਹਤ ਤੋਂ ਭੈ-ਭੀਤ ਹੋ ਕੇ ਪਹਿਲੀ ਵਾਰ ਵਿਸ਼ਵ ਭਰ ਦਾ ਸਭ ਤੋਂ ਵੱਡਾ ਸਾਮਰਾਜ ਦਾ ਏਜੰਟ ਕਮਿਸ਼ਨਰ, ਲਾਹੌਰ, ਕੰਬਦੇ ਹੋਏ ਹੱਥਾਂ ਨਾਲ ਗੁਰਦੁਆਰਾ ਜਨਮ ਅਸਥਾਨ ਦੀਆਂ ਚਾਬੀਆਂ ਸ਼ਹੀਦਾਂ ਦੇ ਪ੍ਰਤਿਨਿਧ ਜਥੇਦਾਰ ਕਰਤਾਰ ਸਿੰਘ ਝੱਬਰ

ਨੂੰ ਸੌਂਪਣ ਲਈ ਮਜਬੂਰ ਹੋਇਆ । ਇਸ ਸ਼ਹੀਦੀ ਸਾਕੇ ਦੀ ਜੋ ਜੋ ਕਾਰ ਨਾਲ ਪੁਜਾਰੀ ਤੇ ਬਿਉਪਾਰੀ ਸਾਮਰਾਜ ਦਾ ਸੂਰਜ ਢਲਣਾ ਸ਼ੁਰੂ ਹੋਇਆ ਤੇ ਸ਼ਹੀਦੀ ਸਿਧਾਂਤ ਦਾ ਇਤਿਹਾਸਕ ਬਿਰਤਾਂਤੀ ਪੱਖ ਚਲੂਲਾ ਹੋ ਕੇ ਉਘੜਿਆ ।

ਉਪਰੋਕਤ ਚਾਰ ਪੜਾਉ ਹਨ ਜੋ ਗੁਰਮਤਿ ਸਿਧਾਂਤ ਦੇ ਸ਼ਹੀਦੀ ਪੱਖ ਨੂੰ ਉਜਾਗਰ ਕਰਦੇ ਹਨ । ਪਹਿਲਾ ਅੰਗ ਹੱਕ-ਸੱਚ ਦੀ ਗੁਰਬਾਣੀ ਦਾ ਚਮਤਕਾਰ ਹੈ । ਦੂਜਾ ਅੰਗ ਲੋਕਾਈ ਵਿਚੋਂ ਤੁਅੱਸਬ ਦਾ ਦੂਰ ਕਰਨਾ ਹੈ । ਤੀਜਾ ਅੰਗ ਜਰਵਾਣੇ ਦਾ ਗੁੱਟ ਮਰੋੜਨਾ ਹੈ ਅਤੇ ਚੌਥਾ ਅੰਗ ਪੁਜਾਰੀ-ਬਿਉਪਾਰੀ ਦੇ ਲਹੂ-ਵੀਟੇ ਧਨ ਨੂੰ ਨੰਗਿਆਂ ਕਰਨਾ ਹੈ । ਪੰਜਵਾਂ ਤੇ ਅਹਿਮ ਮਨੋਰਥ ਜੋ ਗੁਰਮਤਿ ਦਾ ਨਿਸ਼ਾਨਾ ਹੈ, ਉਹ ਇਸ ਧਰਤੀ ਨੂੰ ਅਨੰਦ ਪੁਰਾ ਜਾਂ ਬੇਗਮ ਪੁਰਾ ਬਣਾਉਣਾ ਹੈ । ਇਸ ਦਾ ਸਰੂਪ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ । ਰਸਤੇ ਦੀਆਂ ਰੋਕਾਂ, ਸ਼ਹੀਦੀ ਬ੍ਰਿਤਾਂਤ ਨੇ ਸਮੇਟ ਦਿੱਤੀਆਂ ਤੇ ਹੁਣ ਸੂਰਜ ਨੇ ਉਦੇ ਹੋਣਾ ਹੈ, ਜਿਸ ਨਾਲ ਹਲਤ-ਪਲਤ ਇਕ-ਸਮਾਨ ਉਘੜੇਗਾ: —

ਬੇਗਮ ਪੁਰਾ ਸਹਰ ਕੋ ਨਾਉ ॥
ਦੂਖੁ ਅੰਦੋਹੁ ਨਹੀ ਤਿਹਿ ਠਾਉ ॥
ਨਾਂ ਤਸਵੀਸ ਖਿਰਾਜੁ ਨ ਮਾਲੁ ॥
ਖਉਫੁ ਨ ਖਤਾ ਨ ਤਰਸੁ ਜਵਾਲੁ ॥੧॥
ਅਬ ਮੋਹਿ ਖੂਬ ਵਤਨ ਗਹ ਪਾਈ ॥
ਊਹਾਂ ਖੈਰਿ ਸਦਾ ਮੇਰੇ ਭਾਈ ॥੧॥ ਰਹਾਉ ॥
ਕਾਇਮੁ ਦਾਇਮੁ ਸਦਾ ਪਾਤਿਸਾਹੀ ॥
ਦੋਮ ਨ ਸੇਮ ਏਕ ਸੋ ਆਹੀ ॥
ਆਬਾਦਾਨੁ ਸਦਾ ਮਸਹੂਰ ॥
ਊਹਾਂ ਗਨੀ ਬਸਹਿ ਮਾਮੂਰ ॥੨॥
ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥
ਮਹਰਮ ਮਹਲ ਨ ਕੋ ਅਟਕਾਵੈ ॥
ਕਹਿ ਰਵਿਦਾਸ ਖਲਾਸ ਚਮਾਰਾ ॥
ਜੋ ਹਮ ਸਹਰੀ ਸੁ ਮੀਤੁ ਹਮਾਰਾ ॥੩॥

(ਗਉੜੀ ਰਵਿਦਾਸ, ਪੰਨਾ ੩੪੫)

ਇਹ ਸੀ ਸ਼ਹੀਦੀ ਸਿਧਾਂਤ ਜਿਸ ਨੇ ਸ਼ਹੀਦੀ ਬਿਰਤਾਂਤ ਨੂੰ ਰੂਪਮਾਨ ਕੀਤਾ ਅਤੇ ਸੰਪੂਰਨ ਗੁਰਮਤਿ ਸਿਧਾਂਤ ਨੂੰ ਜਿਸ ਨੇ ਭਵਿੱਖ ਵਿਚ ਲਿਸ਼ਕਾਉਣਾ ਹੈ ।



# ਨਨਕਾਣੇ ਸਾਹਿਬ ਦੇ ਸਾਕੇ ਦਾ ਪਿਛੋਕੜ

ਨਨਕਾਣਾ ਸਾਹਿਬ ਦਾ ਸਾਕਾ ਕੋਈ ਚਾਣਚੱਕ ਵਾਪਰੀ ਘਟਨਾ ਨਹੀਂ ਸੀ, ਸਗੋਂ ਇਹ ਬਹੁਤ ਦੇਰ ਪਹਿਲੋਂ ਤੋਂ ਚਲਦੀ ਆ ਰਹੀ ਲਹਿਰ ਦਾ ਸਿਖਰ ਸੀ, ਜਿਸ ਨੇ ਪੰਜਾਬ ਅਤੇ ਭਾਰਤੀ ਰਾਜਸੀ ਜੀਵਨ ਤੇ ਡੂੰਘਾ ਪ੍ਰਭਾਵ ਪਾਇਆ। ਸੰਨ ੧੯੪੯ ਵਿਚ ਪੰਜਾਬ ਅੰਦਰ ਅੰਗਰੇਜ਼ੀ ਰਾਜ ਸਥਾਪਤ ਹੋ ਜਾਣ ਪਿਛੋਂ ਭੀ ਅਨੇਕਾਂ ਸੂਰਮਿਆਂ ਤੇ ਸਿਰਲਥ ਜਵਾਨਾਂ ਨੇ ਦੇਸ਼ ਆਜ਼ਾਦੀ ਦਾ ਘੋਲ ਨਿਰੰਤਰ ਜਾਰੀ ਰੱਖਿਆ ਸੀ। ਸਹੀ ਗੱਲ ਇਹ ਹੈ ਕਿ ਪੰਜਾਬੀਆਂ ਦੀ ਗੈਰਤ ਨੇ ਅੰਗਰੇਜ਼ੀ ਰਾਜ ਨੂੰ ਕਦੀ ਵੀ ਸਵੀਕਾਰ ਨਹੀਂ ਕੀਤਾ ਅਤੇ ਕਿਸੇ ਨਾ ਕਿਸੇ ਲਹਿਰ ਰਾਹੀਂ ਭਾਵੇਂ ਉਹ ਰਾਜਸੀ ਸੀ ਜਾਂ ਧਾਰਮਿਕ, ਇਸ ਰਾਜ ਦੀ ਡਟ ਕੇ ਵਿਰੋਧਤਾ ਕੀਤੀ।

ਇਸ ਲੜੀ ਵਿਚ ਸਭ ਤੋਂ ਪਹਿਲਾਂ ਨਾਮਧਾਰੀ ਜਾਂ ਕੂਕਾ ਲਹਿਰ ਦਾ ਨਾਮ ਆਉਂਦਾ ਹੈ, ਜੋ ਇਕ ਪਾਸੇ ਤਾਂ ਧਾਰਮਿਕ ਪੱਧਰ ਤੇ ਅੰਗਰੇਜ਼ਾਂ ਦੇ ਵਿਰੁਧ ਸੰਘਰਸ਼ ਸੀ ਤੇ ਦੂਜੇ ਪਾਸੇ ਰਾਜਸੀ ਪਧਰ ਤੇ ਇਕ ਖੁਲ੍ਹੀ ਬਗ਼ਾਵਤ। ਸਭਿਆਚਾਰਕ ਅਤੇ ਵਿਦਿਅਕ ਖੇਤਰ ਅੰਦਰ ਅੰਗਰੇਜ਼ਾਂ ਦੇ ਮੁਕਾਬਲੇ ਲਈ ਸਿੰਘ ਸਭਾ ਲਹਿਰ ੧੮੭੩ ਵਿਚ ਮੈਦਾਨ ਵਿਚ ਉਤਰੀ। ਇਹ ਪੰਜਾਬੀ ਅਤੇ ਸਿੱਖੀ ਦੀ ਸੰਭਾਲ ਵਾਸਤੇ ਪਹਿਲਾ ਜਥੇਬੰਦ ਕਦਮ ਸੀ। ਤੀਜਾ ਬਾਉਂ ਸੰਨ ੧੯੧੪-੧੫ ਦੀ ਗ਼ਦਰ ਲਹਿਰ ਦਾ ਹੈ, ਜੋ ਕੈਨੇਡਾ (ਵੈਨਕੋਵਰ) ਦੀ ਧਰਤੀ ਤੋਂ ਉਠ ਕੇ ਕਾਮਾਗਾਟਾ-ਮਾਰੂ ਜਹਾਜ਼, ਬਜਬਜ ਦੇ ਘਾਟ ਤੇ ਦਿੱਤੀਆਂ ਕੁਰਬਾਨੀਆਂ ਅਤੇ ਸਾਜਸ਼ ਦੀ ਆੜ ਹੇਠ ਫਾਹੇ ਲਾਏ ੨੫ ਜਵਾਨਾਂ ਅਤੇ ਕਾਲ ਕੋਠੜੀਆਂ ਅੰਦਰ ਉਮਰਾਂ ਭਰ ਲਈ ਬੰਦੀ ਪਾਏ ਅਨੇਕ ਸਿੰਘਾਂ ਦੀ ਵਾਰਤਾ ਬਣ ਕੇ ਨਿਬੜਦੀ ਹੈ। ਸੰਨ ੧੯੧੯ ਦਾ ਸਾਰਾ ਕਾਂਡ, ਜਲ੍ਹਿਆਂ ਵਾਲੇ ਦੇ ਸਾਕੇ ਸਮੇਤ, ਇਸੇ ਦਾ ਭਾਗ ਸੀ।

ਅੰਗਰੇਜ਼ਾਂ ਨੂੰ ਪੰਜਾਬ ਦਾ ਰਾਜ ਸੰਭਾਲ ਲੈਣ ਦੇ ਨਾਲ ਹੀ ਇਹ ਗੱਲ ਦ੍ਰਿੜ੍ਹ ਹੋ ਗਈ ਸੀ ਅਤੇ ਇਹ ਹੈ ਵੀ ਠੀਕ ਸੀ ਕਿ ਗੁਰਦੁਆਰੇ ਸਿੱਖਾਂ ਦੇ ਜੀਵਨ ਦਾ ਇਕ ਅਹਿਮ ਅੰਗ ਹਨ ਬਲਕਿ ਇਨ੍ਹਾਂ ਦਾ ਆਪੋ ਵਿਚ ਲਹੂ ਮਾਸ ਵਾਲਾ ਰਿਸ਼ਤਾ ਹੈ। ਸਿੱਖਾਂ ਦਾ ਸਮੁੱਚਾ ਇਤਿਹਾਸ ਗੁਰਦੁਆਰਿਆਂ ਦੇ ਇਤਿਹਾਸ ਦੀ ਪਰਕਰਮਾ ਕਰਦਾ ਰਿਹਾ ਹੈ। ਸਿੱਖਾਂ ਦੇ ਇਤਿਹਾਸਕ ਮਤੇ ਭੀ ਅਕਾਲ ਤਖ਼ਤ ਸਾਹਿਬ ਤੇ ਹੀ ਪਾਸ ਕੀਤੇ ਜਾਂਦੇ ਸਨ। ਇਸ ਗੱਲ ਨੇ ਅੰਗਰੇਜ਼ਾਂ ਨੂੰ ਗੁਰਦੁਆਰੇ ਭੀ ਆਪਣੇ ਅਧਿਕਾਰ ਵਿਚ ਰੱਖਣ ਦੀ ਪ੍ਰੇਰਨਾ ਦਿੱਤੀ। ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਤੇ ਤਰਨਤਾਰਨ ਨੂੰ ਤਾਂ ਸਿੱਧਾ ਹੀ ਡਿਪਟੀ

ਕਮਿਸ਼ਨਰ ਵਲੋਂ ਸਥਾਪੇ ਸਰਬਰਾਹ ਦੇ ਪਰਬੰਧ ਹੇਠ ਰੱਖਿਆ ਗਿਆ ਸੀ ਅਤ ਬਾਕੀ ਗੁਰਦੁਆਰਿਆਂ ਦੇ ਮਹੰਤ ਤੇ ਪੁਜਾਰੀ ਭੀ ਵਿਸ਼ੇਸ਼ ਸਰਕਾਰੀ ਪ੍ਰਭਾਵ ਅਧੀਨ ਸਨ, ਜਿਸ ਦਾ ਹੀ ਇਹ ਸਿੱਟਾ ਸੀ ਕਿ ਜਲ੍ਹਿਆਂ ਵਾਲੇ ਬਾਗ ਦੇ ਸ਼ਹੀਦਾਂ ਦੇ ਕਾਤਲ ਜਨਰਲ ਡਾਇਰ ਨੂੰ ਸ੍ਰੀ ਹਰਿਮੰਦਰ ਸਾਹਿਬ ਦੇ ਸਰਬਰਾਹ ਵਲੋਂ ਸਿਰੋਪਾ ਦਿੱਤਾ ਗਿਆ ਸੀ।

ਅੰਗਰੇਜ਼ ਦਾ ਤਸੱਲਤ ਪੰਜਾਬ ਤੇ ਬੈਠ ਜਾਣ ਤੋਂ ਛੇਤੀ ਪਿਛੋਂ ਜ਼ਮੀਨਾਂ ਦਾ ਨਵੇਂ ਸਿਰਿਉਂ ਬੰਦੋਬਸਤ ਕੀਤਾ ਗਿਆ, ਜਿਸ ਦੇ ਅਧੀਨ ਗੁਰਦੁਆਰਿਆਂ ਦੀਆਂ ਜਇਦਾਦਾਂ ਸਬੰਧਤ ਮਹੰਤਾਂ ਦੀ ਵਿਰਾਸਤ ਵਿਚ ਆ ਗਈਆਂ ਅਤੇ ਇਸ ਤਰ੍ਹਾਂ ਜਾਇਦਾਦ ਉਤੇ ਉਨ੍ਹਾਂ ਦਾ ਪੱਕਾ ਕਬਜ਼ਾ ਮੰਨ ਲਿਆ ਗਿਆ। ਇਹ ਗੱਲ ਸਿੱਖ ਮਰਯਾਦਾ ਤੇ ਪਰੰਪਰਾ ਦੇ ਉਲਟ ਸੀ ਕਿਉਂਕਿ ਸਿੱਖੀ ਵਿਚ ਨਿਜਤਵ ਤੇ ਨਹੀਂ ਸਗੋਂ ਭਾਈਚਾਰਕ ਪਹਿਲੂ ਤੇ ਜ਼ੋਰ ਦਿੱਤਾ ਹੈ ਅਤੇ ਗੁਰਦੁਆਰੇ ਸਰਬ ਸੰਗਤ ਦੇ ਹਨ। ਸਿਖ ਧਰਮ ਅਨੁਸਾਰ ਜਾਤ ਵਰਣ ਦਾ ਭਿੰਨ-ਭੇਦ ਵੀ ਨਹੀਂ ਮੰਨਿਆ ਗਿਆ ਅਥਵਾ ਕੋਈ ਜਾਤ ਉਚੀ ਨੀਵੀਂ ਨਹੀਂ। ਗੁਰਦੁਆਰਿਆਂ ਦੇ ਮਹੰਤ, ਜੋ ਆਮ ਤੌਰ ਤੇ ਉਦਾਸੀ ਜਾਂ ਨਿਰਮਲੇ ਸਾਧੂ ਸਨ, ਹਿੰਦੂ ਵਿਚਾਰਧਾਰਾ ਤੋਂ ਪ੍ਰਭਾਵਤ ਸਨ ਤੇ ਊਚ-ਨੀਚ ਵਿਚ ਵਿਸ਼ਵਾਸ ਰੱਖਦੇ ਸਨ।

ਸਿੰਘ ਸਭਾ ਲਹਿਰ ਦੇ ਸਮੇਂ ਅਖੌਤੀ ਨੀਵੀਆਂ ਜਾਤਾਂ ਨੂੰ ਅਭੇਦ ਵਰਤਾਉਣ ਦੇ ਯਤਨ ਅਰੰਭ ਹੋ ਗਏ ਸਨ। ਇਸ ਗੱਲ ਦੀ ਮਹੰਤ ਤੇ ਪੁਜਾਰੀ ਵਿਰੋਧਤਾ ਕਰਦੇ ਸਨ। ਇਸ ਤੋਂ ਇਲਾਵਾ ਪੁਜਾਰੀਆਂ ਵਲੋਂ ਗੁਰਦੁਆਰਿਆਂ ਅੰਦਰ ਗੈਰ ਸਿੱਖ ਮਰਯਾਦਾ, ਜੈਸੀ ਕਿ ਹਿੰਦੂ ਮੰਦਰਾਂ ਵਿਚ ਹੁੰਦੀ ਹੈ, ਕੀਤੀ ਜਾਂਦੀ ਸੀ। ਸਿੱਖ ਸੰਗਤਾਂ ਵਲੋਂ ਗੁਰਦੁਆਰਿਆਂ ਨੂੰ ਆਪਣੇ ਪਰਬੰਧ ਹੇਠ ਲੈਣ ਦੇ ਕਾਰਨਾਂ ਵਿਚ ਇਹ ਉਪਰ ਦਿੱਤੀਆਂ ਸਾਰੀਆਂ ਗੱਲਾਂ ਸਨ।

੧੨ ਅਕਤੂਬਰ, ੧੯੨੦ ਨੂੰ ਕੁਝ ਸਿੰਘ, ਜੋ ਰਵਿਦਾਸੀਆਂ ਵਿਚੋਂ ਅੰਮ੍ਰਿਤ ਛਕ ਕੇ ਸਿੰਘ ਸਜੇ ਸਨ, ਦਰਬਾਰ ਸਾਹਿਬ ਅੰਮ੍ਰਿਤਸਰ ਪ੍ਰਸ਼ਾਦ ਭੇਟ ਕਰਨ ਆਏ ਤਾਂ ਪੁਜਾਰੀਆਂ ਨੇ ਉਨ੍ਹਾਂ ਦਾ ਲਿਆਂਦਾ ਪਰਸ਼ਾਦ ਪਰਵਾਨ ਨਾ ਕੀਤਾ। ਉਪਰੰਤ ਜਦੋਂ ਇਹ ਕੁਝ ਸਾਰੇ ਹੋਰ ਸਿੰਘਾਂ ਸਮੇਤ ਪ੍ਰਸ਼ਾਦ ਲੈ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਗਏ ਤਾਂ ਤਖ਼ਤ ਸੁੰਨਾ ਪਿਆ ਸੀ, ਪੁਜਾਰੀ ਉਥੇ ਹੈ ਨਹੀਂ ਸਨ। ਸਿੰਘਾਂ ਨੇ ਜਿਨ੍ਹਾਂ ਵਿਚ ਜਥੇਦਾਰ ਤੇਜਾ ਸਿੰਘ ਭੁਚਰ ਤੇ ਭਾਈ ਕਰਤਾਰ ਸਿੰਘ ਝੱਬਰ ਵੀ ਸ਼ਾਮਲ ਸਨ ਅਕਾਲ ਤਖ਼ਤ ਸਾਹਿਬ ਦਾ ਪਰਬੰਧ ਆਪਣੇ ਹੱਥ ਲੈ ਲਿਆ ਤੇ ਜਥੇਦਾਰ ਤੇਜਾ ਸਿੰਘ ਨੂੰ ਕੁਝ ਹੋਰ ਸਿੰਘਾਂ ਸਮੇਤ ਉਥੋਂ ਦੀ ਸੇਵਾ ਸੌਂਪ ਦਿੱਤੀ।

ਸ੍ਰੀ ਅਕਾਲ ਤਖ਼ਤ ਸਾਹਿਬ ਵਲੋਂ ੧੫ ਨਵੰਬਰ, ੧੯੨੦ ਨੂੰ ਇਕ ਪੰਥਕ ਇਕੱਠ ਬੁਲਾਇਆ ਗਿਆ ਜਿਸ ਵਿਚ ਸਾਰੇ ਜ਼ਿਲਿਆਂ ਵਿਚੋਂ ੧੭੫ ਸਿੰਘਾਂ ਦੀ ਇਕ ਕਮੇਟੀ ਗੁਰਦੁਆਰਿਆਂ ਦੇ ਪਰਬੰਧ ਲਈ ਨਿਯੁਕਤ ਕੀਤੀ ਗਈ ਜਿਸ ਦਾ ਨਾਮ ਸ੍ਰੋਮਣੀ

ਗੁਰਦੁਆਰਾ ਪ੍ਰਬੰਧਕ ਕਮੇਟੀ ਥਪਿਆ ਗਿਆ। ਇਸ ਦੇ ਪਹਿਲੇ ਪ੍ਰਧਾਨ ਸ: ਸੁੰਦਰ ਸਿੰਘ ਜੀ ਮਜੀਠੀਆ, ਉਪ ਪ੍ਰਧਾਨ ਸਰਦਾਰ ਹਰਬੰਸ ਸਿੰਘ ਜੀ ਅਟਾਰੀ ਅਤੇ ਸਕੱਤਰ ਭਾਈ ਜੋਧ ਸਿੰਘ ਜੀ ਨੀਯਤ ਹੋਏ ਅਤੇ ਅੱਗੋਂ ਤੋਂ ਗੁਰਦੁਆਰਿਆਂ ਦੀ ਸੇਵਾ-ਸੰਭਾਲ ਦਾ ਕੰਮ ਇਸ ਕਮੇਟੀ ਦੀ ਆਗਿਆ ਅਧੀਨ ਸ਼ੁਰੂ ਕੀਤਾ ਗਿਆ।

"ਗੁ: ਪੰਜਾ ਸਾਹਿਬ ਦੇ ਕਬਜ਼ੇ ਸੰਬੰਧੀ 'ਅਕਾਲੀ' ਅਖ਼ਬਾਰ ਲਾਹੌਰ ਵਿਚ ਪੰਜਾ ਸਾਹਿਬ ਦੀ ਰੀਪੋਰਟ ਦੇ ਨਾਲ ਹੀ ਇਹ ਤਜਵੀਜ਼ ਛਪੀ ਸੀ ਕਿ ਇਕ ਜਥਾ ਕਾਇਮ ਕੀਤਾ ਜਾਏ ਜਿਸ ਦੇ ਘਟੋ ਘਟ ਦੋ ਸੌ ਜਵਾਨ ਹਮੇਸ਼ਾਂ ਅੰਮ੍ਰਿਤਸਰ ਰਹਿਣ ਜੋ ਗੁਰਦੁਆਰਿਆਂ ਦੇ ਕਬਜ਼ੇ ਲੈਣ ਵਿਚ ਸਹਾਈ ਹੋਣ। ਚੁਨਾਂਚਿ ੨੪ ਜਨਵਰੀ ੧੯੨੧ ਨੂੰ ਸ਼੍ਰੋਮਣੀ ਗੁਰਦੁਆਰਾ ਕਮੇਟੀ ਦੀ ਇਕੱਤਰਤਾ ਬੁਲਾਈ ਗਈ - ਮੈਂਬਰਾਂ ਤੋਂ ਇਲਾਵਾ ਹੋਰ ਭੀ ਬਹੁਤ ਸਿੰਘ ਹਾਜ਼ਰ ਹੋਏ। ਇਸ ਇਕੱਤਰਤਾ ਵਿਚ ਸ਼੍ਰੋਮਣੀ ਅਕਾਲੀ ਦਲ ਦੀ ਸਥਾਪਨਾ ਦਾ ਫੈਸਲਾ ਹੋਇਆ ਅਤੇ ਦਲ ਕਾਇਮ ਕੀਤਾ ਗਿਆ।"

ਵਿਚਾਰ ਲਈ ਮੈਂ ਅਰਜ਼ ਕਰਦਾ ਹਾਂ ਕਿ ਇਸ ਪੰਥਕ ਇਕੱਤਰਤਾ ਵਿਚ ਭਾਈ ਅਰਜਨ ਸਿੰਘ ਧੀਰ ਨੇ, ਜ਼ਿਲਾ ਅੰਮ੍ਰਿਤਸਰ ਵਲੋਂ, ਇਸ ਜਥੇਬੰਦੀ ਦਾ ਨਾਮ 'ਗੁਰਦੁਆਰਾ ਸੇਵਕ ਦਲ' ਤਜਵੀਜ਼ ਕੀਤਾ ਹੋਇਆ ਸੀ ਜੋ ਲੰਮੇਰੀ ਵਿਚਾਰ ਪਿਛੋਂ ਭਾਈ ਅਰਜਨ ਸਿੰਘ ਨੇ ਵਾਪਸ ਲੈ ਲਿਆ ਅਤੇ ਸਰਬ ਸੰਮਤੀ ਨਾਲ ਇਸ ਦਾ ਨਾਮ ਸ਼੍ਰੋਮਣੀ ਅਕਾਲੀ ਦਲ ਪਾਸ ਹੋਇਆ।

ਇਸੇ ਦੌਰਾਨ ਗੁਰਦੁਆਰਾ 'ਬਾਬੇ ਦੀ ਬੇਰ' ਸਿਆਲਕੋਟ ਅਤੇ 'ਸੱਚਾ ਸੌਦਾ' ਚੂਹੜਕਾਣਾ ਦੇ ਕਬਜ਼ੇ ਹੋ ਚੁਕੇ ਸਨ ਅਤੇ ਗੁਰਦੁਆਰਾ ਸੁਧਾਰ ਲਹਿਰ ਨੇ ਹੁਣ ਇਕ ਵਿਸ਼ਾਲ ਅੰਦੋਲਨ ਦਾ ਰੂਪ ਧਾਰ ਲਿਆ ਸੀ। ਇਹ ਲਹਿਰ ਧਾਰਮਿਕ ਸੁਧਾਰ ਦੇ ਨਾਲ ਨਾਲ ਰਾਜਸੀ ਜਾਗਰਤੀ ਅਤੇ ਰਾਜਸੀ ਸੰਘਰਸ਼ ਦਾ ਕਾਰਨ ਬਣੀ । ਸੰਘਰਸ਼ ਤੇਜ਼ ਹੁੰਦਾ ਗਿਆ ਅਤੇ ਸਿੱਟੇ ਵਜੋਂ ਇਕ ਪਾਸੇ ਸਿੱਖ ਨਿਤਰ ਆਏ ਅਤੇ ਦੂਜੇ ਪਾਸੇ ਮਹੰਤ ਅਤੇ ਉਨ੍ਹਾਂ ਦੀ ਹਿਮਾਇਤੀ ਅੰਗਰੇਜ਼ ਸਰਕਾਰ । ਇਨ੍ਹਾਂ ਵਿਚਕਾਰ ਸਭ ਤੋਂ ਵੱਡੀ ਟੱਕਰ ਨਨਕਾਣਾ ਸਾਹਿਬ ਦੇ ਸਾਕੇ ਤੇ ਹੋਈ ਜਿਸ ਵਿਚ ਬੇਅੰਤ ਸਿੱਖਾਂ ਨੇ ਸ਼ਹੀਦੀ ਪ੍ਰਾਪਤ ਕੀਤੀ ਅਤੇ ਮਹੰਤ ਤੇ ਅੰਗਰੇਜ਼ਾਂ ਨੂੰ ਹਾਰ ਦਾ ਮੂੰਹ ਵੇਖਣਾ ਪਿਆ। ਇਸ ਮਹਾਨ ਸਾਕੇ ਨੇ ਜਿਥੇ ਗੁਰਦੁਆਰਿਆਂ ਵਿਚੋਂ ਮਹੰਤਾਂ ਅਤੇ ਪੁਜਾਰੀਆਂ ਨੂੰ ਕੱਢ ਮਾਰਿਆ ਅਤੇ ਅੰਗਰੇਜ਼ ਨੂੰ ਹਾਰ ਦਿੱਤੀ, ਉਥੇ ਹਿੰਦੁਸਤਾਨ ਦੀ ਆਜ਼ਾਦੀ ਦੀ ਜੰਗ ਨੂੰ ਵੀ ਤ੍ਰਿਖੇਰਾ ਕੀਤਾ। ਇਹ ਘਟਨਾ ਸਿੱਖਾਂ ਦੇ ਧਾਰਮਿਕ ਅਤੇ ਰਾਜਸੀ ਇਤਿਹਾਸ ਦੀ ਇਕ ਮਹਾਨ ਘਟਨਾ ਬਣ ਗਈ।

# ਸ਼ਹੀਦੀ ਸਾਕਾ

ਸ਼੍ਰੋਮਣੀ ਕਮੇਟੀ ਦੀ ਸਥਾਪਤੀ ਨੇ ਥਾਉਂ ਥਾਂਈਂ ਗੁਰਦੁਆਰੇ ਮਹੰਤਾਂ ਤੋਂ ਛੁੜਾ ਕੇ ਕਮੇਟੀ ਦੇ ਸਪੁਰਦ ਕੀਤੇ ਜਾਣ ਲਈ ਉਤਸ਼ਾਹ ਪੈਦਾ ਕੀਤਾ ਗੁਰਦੁਆਰਾ ਜਨਮ ਅਸਥਾਨ ਨਨਕਾਣਾ ਸਾਹਿਬ ਦੇ ਮਹੰਤ ਨਰੈਣ ਦਾਸ ਦੇ ਭੈੜੇ ਆਚਰਣ ਤੇ ਉਸ ਦੀਆਂ ਕਈ ਹੋਰ ਕਰਤੂਤਾਂ ਦੀ ਚਰਚਾ ਸਾਰੇ ਪੰਥ ਵਿਚ ਫੈਲੀ ਹੋਈ ਸੀ ਅਤੇ ਇਥੋਂ ਦੇ ਪ੍ਰਬੰਧ ਨੂੰ ਪੰਥਕ ਹੱਥਾਂ ਵਿਚ ਲਿਆਉਣ ਲਈ ਸਭ ਦੀ ਇੱਛਾ ਬੜੀ ਤੀਬਰ ਸੀ। ਮਹੰਤ ਨਾਲ ਸਮਝੌਤੇ ਦੀ ਗੱਲ-ਬਾਤ ਭੀ ਹੁੰਦੀ ਰਹੀ, ਜਿਸ ਵਿਚ ਜਥੇਦਾਰ ਕਰਤਾਰ ਸਿੰਘ ਝੱਬਰ ਤੇ ਸਰਦਾਰ ਬੂਟਾ ਸਿੰਘ ਵਕੀਲ ਸ਼ੇਖੂਪੁਰੇ ਦਾ ਵਧੇਰੇ ਭਾਗ ਸੀ, ਪਰ ਕਈ ਉਦਾਸੀ, ਮਹੰਤਾਂ ਨਾਲ ਗਠਜੋੜ ਕਰਨ ਲਈ, ਮਹੰਤ ਹਰ ਵਾਰ ਟਾਲ ਮਟੋਲੇ ਕਰਦਾ ਚਲਾ ਗਿਆ। ਸ਼੍ਰੋਮਣੀ ਕਮੇਟੀ ਨੇ ਇਸ ਗੱਲ-ਬਾਤ ਨੂੰ ਸਿਰੇ ਚੜ੍ਹਾਉਣ ਲਈ ਮੌਕੇ ਤੇ ਅਥਵਾ ਨਨਕਾਣਾ ਸਾਹਿਬ ਵਿਚ ੫, ੬ ਮਾਰਚ, ੧੯੨੧ ਨੂੰ ਪੰਥਕ ਮੁਖੀਆਂ ਤੇ ਕੁਝ ਕੌਮੀ ਲੀਡਰਾਂ ਦੀ ਇਕੱਤਰਤਾ ਬੁਲਾਈ। ਭਾਵੇਂ ਇਹ ਪ੍ਰੋਗਰਾਮ ਮਹੰਤ ਦੀ ਸਲਾਹ ਨਾਲ ਹੀ ਬਣਿਆ ਸੀ; ਪਰੰਤੂ ਮਹੰਤ ਆਪਣੇ ਨਿਜੀ ਸਲਾਹ ਕਾਰਾਂ ਦੇ ਮਸ਼ਵਰੇ ਨਾਲ ਅੰਦਰ-ਖਾਨੇ ਹੋਰ ਹੀ ਮਸੌਦੇ ਪਕਾ ਰਿਹਾ ਸੀ, ਜਿਸ ਵਿਚ ਉਸ ਨੂੰ ਸਰਕਾਰੀ ਅਫਸਰਾਂ, ਖਾਸ ਕਰ ਲਾਹੌਰ ਦੇ ਕਮਿਸ਼ਨਰ ਕਿੰਗ ਦੀ ਵੱਡੀ ਸ਼ਹਿ ਸੀ।

ਮਹੰਤ ਨੇ ਪੰਥਕ ਮੁਖੀਆਂ ਨਾਲ ਸੁਲਹ ਦੀ ਗੱਲ-ਬਾਤ ਤੋਰੀ ਹੋਈ ਸੀ। ਇਹ ਸੁਲਹ ਦੀ ਮੀਟਿੰਗ ੧੪ ਫਰਵਰੀ, ੧੯੨੧ ਨੂੰ ਸ਼ੇਖੂਪੁਰੇ ਸਰਦਾਰ ਬੂਟਾ ਸਿੰਘ ਵਕੀਲ ਦੀ ਕੋਠੀ ਹੋਣੀ ਸੀ; ਪਰੰਤੂ ਉਥੇ ਮਹੰਤ ਦਾ ਸੁਨੇਹਾ ਪੁੱਜਾ ਕਿ ਇਹ ਗੱਲ ੧੫ ਫਰਵਰੀ,੧੯੨੧ ਨੂੰ ਲਾਹੌਰ ਆ ਕੇ ਕੀਤੀ ਜਾਵੇ। ਸਰਦਾਰ ਬੂਟਾ ਸਿੰਘ ਤੇ ਸ: ਕਰਤਾਰ ਸਿੰਘ ਝੱਬਰ ਲਾਹੌਰ ਵਿਚ 'ਲਾਇਲ ਗਜ਼ਟ' ਅਖ਼ਬਾਰ ਦੇ ਦਫ਼ਤਰ ਵਿਚ ਸਰਦਾਰ ਅਮਰ ਸਿੰਘ ਪਾਸ ਗਏ ਤੇ ਉਥੇ ਮਹੰਤ ਨੂੰ ਬੁਲਾ ਭੇਜਿਆ; ਪਰੰਤੂ ਝੱਬਰ ਜੀ ਦਾ ਸੂਹੀਆ ਅਵਤਾਰ ਸਿੰਘ, ਜੋ ਮਹੰਤ ਪਾਰਟੀ ਵਿਚ ਮਿਲਿਆ ਜੁਲਿਆ ਹੋਇਆ ਸੀ ਤੇ ਨਰੈਣ ਦਾਸ ਦੇ ਨਾਲ ਹੀ ਰਹਿੰਦਾ ਸੀ. ਉਨ੍ਹਾਂ ਨੂੰ ਉਚੇਚਾ ਆ ਕੇ ਮਿਲਿਆ ਅਤੇ ਉਸ ਨੇ ਦੱਸਿਆ ਕਿ ਕੱਲ੍ਹ ਰਾਤ ਮਹੰਤ ਨੇ ਆਪਣੇ ਰਾਮ ਗਲੀ ਵਾਲੇ ਮਕਾਨ ਵਿਚ ਇਕ ਗੁਪਤ ਮੀਟਿੰਗ ਕੀਤੀ ਸੀ, ਜਿਸ ਵਿਚ ਥੰਮਨ ਦਾ ਮਹੰਤ ਅਰਜਨ ਦਾਸ, ਬੱਘਿਆਂ ਵਾਲੇ ਦਾ ਜਗਨ ਨਾਥ, ਮਾਨਕ ਗੁਰਦੁਆਰੇ ਦਾ ਬਸੰਤ ਦਾਸ ਤੇ ਚਾਰ ਪੰਜ ਹੋਰ ਸਾਥੀ ਸਨ।

ਨਰੈਣ ਦਾਸ ਨੇ ਬਦਮਾਸ਼ਾਂ ਨੂੰ ਡੇਢ ਲੱਖ ਰੁਪਿਆ ਦੇਣਾ ਕੀਤਾ ਅਤੇ ਉਸ ਨੇ ਇਹ ਮਤਾ ਪਕਾਇਆ, "ਉਹ ਬਦਮਾਸ਼ ੧੨ ਭਗੌੜੇ ਕਾਤਲ ਨਾਲ ਲੈ ਕੇ ੬ ਮਾਰਚ ਨੂੰ ਨਨਕਾਣਾ ਸਾਹਿਬ ਪੁਜਣ ਜਿਸ ਵੇਲੇ ਕਿ ਪੰਥਕ ਮੁਖੀਆਂ ਦਾ ਇੱਕਠ ਜਨਮ ਅਸਥਾਨ ਵਿਚ ਹੋ ਰਿਹਾ ਹੋਵੇਗਾ। ਇਹ ਅਚਾਨਕ ਹੱਲਾ ਕਰਕੇ ਉਨ੍ਹਾਂ ਤੇ ਪੈ ਜਾਣ ਅਤੇ ਸਭ ਨੂੰ ਮਾਰ ਕੇ ਘੋੜੇ ਭਜਾ

ਕੇ ਨੱਠ ਜਾਣ। ਮਹੰਤ ਤੇ ਉਸ ਦੇ ਆਦਮੀ, 'ਫੜ ਲੌ, ਫੜ ਲੌ, ਮਾਰੇ ਗਏ, ਮਾਰੇ ਗਏ, ਕਹਿੰਦੇ ਇਨ੍ਹਾਂ ਦਾ ਪਿੱਛਾ ਕਰਨਗੇ । ਦੂਜੇ ਬੰਨੇ ੬ ਮਾਰਚ ਤੱਕ ਮਹੰਤ ਸੁਲਾਹ ਸਫਾਈ ਦੀ ਗੱਲ ਵੀ ਕਰਦਾ ਰਹੇਗਾ।"

ਇਸ ਰੀਪੋਟ ਨੇ ਝੱਬਰ ਤੇ ਉਨ੍ਹਾਂ ਦੇ ਸਾਥੀਆਂ ਦੀਆਂ ਅੱਖਾਂ ਖੋਲ੍ਹ ਦਿੱਤੀਆਂ। ਇਤਨੇ ਚਿਰ ਤਕ ਮਹੰਤ ਨੂੰ ਬੁਲਾਉਣ ਗਿਆ ਆਦਮੀ ਵੀ ਵਾਪਸ ਪੁਜ ਗਿਆ ਤੇ ਉਸ ਨੇ ਦਸਿਆ ਕਿ ਮਹੰਤ ਕਹਿੰਦਾ ਹੈ, "ਹੁਣ ਤਾਂ ਮੈਂ ਬੇਦੀ ਕਰਤਾਰ ਸਿੰਘ ਦੀ ਕੋਠੀ ਜਾ ਰਿਹਾ ਹਾਂ, ਐਸ ਵੇਲੇ ਮੇਰਾ ਆਉਣ ਨਹੀਂ ਹੁੰਦਾ।"

ਇਸ ਇਤਲਾਹ ਨੇ ਵੀ ਸੂਹੀਏ ਦੀ ਰੀਪੋਰਟ ਦੀ ਪੁਸ਼ਟੀ ਕੀਤੀ ਅਤੇ ਝੱਬਰ ਉਸੇ ਵੇਲੇ ਗੱਡੀ ਚੜ੍ਹ ਕੇ ਸਿੱਧਾ ਚੂਹੜਕਾਣੇ ਗੁਰਦੁਆਰੇ 'ਖਰਾ ਸੌਦਾ' ਪੁਜਾ। ਉਸ ਨੇ ਆਪਣੇ ਜਥੇ ਦੇ ਮੁਖੀ ਆਦਮੀਆਂ ਨੂੰ ਸਾਰੀ ਗੱਲ ਦੱਸੀ ਅਤੇ ਪ੍ਰੋਗਰਾਮ ਬਣਾਇਆ ਕਿ ੧੯ ਤੇ ੨੦ ਫਰਵਰੀ ਨੂੰ ਜਦੋਂ ਲਾਹੌਰ ਵਿਚ ਸਨਾਤਨ ਸਿੱਖ ਕਾਨਫਰੰਸ ਹੋਣੀ ਹੈ ਤੇ ਜਿਸ ਵਿਚ ਮਹੰਤ ਨਰੈਣ ਦਾਸ ਨੇ ਭੀ ਜਾਣਾ ਹੈ, ਗੁਰਦੁਆਰਾ ਜਨਮ ਅਸਥਾਨ ਤੇ ਕਬਜ਼ਾ ਕਰਨ ਦਾ ਚੰਗਾ ਮੌਕਾ ਹੋਵੇਗਾ। ਇਸ ਦੀ ਸਲਾਹ-ਬਾਰੇ ਖਾਲਸਾ ਦੀਵਾਨ ਦੇ ਮੁਖੀਆਂ, ਭਾਈ ਲਛਮਣ ਸਿੰਘ, ਟਹਿਲ ਸਿੰਘ ਆਦਿ ਅਤੇ ਲਾਇਲਪੁਰ ਤੋਂ ਭਾਈ ਬੂਟਾ ਸਿੰਘ, ਚੱਕ ਨੰ: ੨੦੪ ਅਤੇ ਸੰਤ ਤੇਜਾ ਸਿੰਘ, ਜੋ ਦੋਵੇਂ ਨਨਕਾਣਾ ਸਾਹਿਬ ਦੇ ਕਬਜ਼ੇ ਸਮੇਂ ਸਾਥ ਦੇਣ ਲਈ ਕਿਹਾ ਕਰਦੇ ਸਨ, ਨਾਲ ਕਰਕੇ ਫੈਸਲਾ ਹੋਇਆ ਕਿ ੧੦ ਫੱਗਣ ਮੁਤਾਬਕ ੨੦ ਫਰਵਰੀ, ੧੯੨੧ ਨੂੰ ਚਾਰ ਪੰਜ ਹਜ਼ਾਰ ਦਾ ਜਥਾ ਲੈ ਕੇ ਨਨਕਾਣਾ ਸਾਹਿਬ ਪੁਜਿਆ ਜਾਵੇ। ਚੁਨਾਂਚਿ ਇਨ੍ਹਾਂ ਸਾਰਿਆਂ ਜਥੇਦਾਰਾਂ ਵਿਚਾਲੋਂ ਇਹ ਸਲਾਹ ਪੱਕੀ ਹੋ ਗਈ। ਭਾਈ ਲਛਮਣ ਸਿੰਘ ਹੋਰਾਂ ਦੇ ਜਥੇ ਨੇ ਧਾਰੋਵਾਲ ਤੋਂ ਚਲ ਕੇ ਝੱਬਰ ਦੇ ਜਥੇ ਨੂੰ ਨਨਕਾਣਾ ਸਾਹਿਬ ਤੋਂ ਪੰਜ ਮੀਲ ਦੀ ਵਿਥ ਉਤੇ ਚੰਦਰ ਕੋਟ ਦੀ ਝਾਲ ਤੇ ਮਿਲਣਾ ਸੀ ਅਤੇ ਲਾਇਲ-ਪੁਰ ਤੋਂ ਆਏ ਸਿੰਘਾਂ ਨੇ ਇਨ੍ਹਾਂ ਨੂੰ ੨੦ ਫਰਵਰੀ ਸਵੇਰੇ ਚਾਰ ਵਜੇ ਨਨਕਾਣਾ ਸਾਹਿਬ ਦੇ ਲਾਗੇ ਭੱਠਿਆਂ ਤੇ ਮਿਲਣਾ ਸੀ। ਫੇਰ ਇਹਨਾਂ ਸਭਨਾਂ ਨੇ ਗੁਰਦੁਆਰਾ ਜਨਮ ਅਸਥਾਨ ਪੰਜ ਵਜੇ ਸਵੇਰੇ ਪੁਜਣਾ ਸੀ।

ਇਹ ਚਾਹੁੰਦੇ ਸਨ ਕਿ ਇਹ ਪ੍ਰੋਗਰਾਮ ਸ਼੍ਰੋਮਣੀ ਕਮੇਟੀ ਤੋਂ ਗੁਪਤ ਹੀ ਰਹੇ ਕਿਉਂਕਿ ੬ ਮਾਰਚ ਵਾਲੇ ਇਕੱਠ ਦੇ ਸਨਮੁਖ ਕਮੇਟੀ ਨੇ ਇਨ੍ਹਾਂ ਨੂੰ ਅਜੇਹਾ ਕਰਨ ਦੀ ਆਗਿਆ ਨਹੀਂ ਸੀ ਦੇਣੀ; ਪਰੰਤੂ ਕਿਸੇ ਤਰ੍ਹਾਂ ਮਾਸਟਰ ਤਾਰਾ ਸਿੰਘ ਤੇ ਸਰਦਾਰ ਤੇਜਾ ਸਿੰਘ ਸਮੁੰਦਰੀ ਨੂੰ, ਜੋ ਲਾਇਲਪੁਰ ਗਏ ਹੋਏ ਸਨ, ਇਸ ਪ੍ਰੋਗਰਾਮ ਦਾ ਪਤਾ ਲਗ ਗਿਆ। ਉਨ੍ਹਾਂ ੧੯ ਫਰਵਰੀ ਸਵੇਰੇ ਪੰਜ ਵਜੇ ਚੂਹੜਕਾਣੇ ਤੋਂ ਲੰਘਦੇ ਹੋਏ ਸਰਦਾਰ ਸੁੱਚਾ ਸਿੰਘ ਚੈਂਦ ਚੱਕ ਵਾਲੇ ਦੇ ਹੱਥੀਂ ਝੱਬਰ ਨੂੰ ਜਥਾ ਨਾ ਲੈ ਜਾਣ ਦਾ ਸੁਨੇਹਾ ਭੇਜਿਆ ਅਤੇ ਫਿਰ ਲਾਹੌਰ ਪੁਜ ਕੇ ਉਥੋਂ ਇਸੇ ਕੰਮ ਹਿਤ ਭਾਈ ਦਲੀਪ ਸਿੰਘ ਜੀ ਸਾਂਗ੍ਹੇਵਾਲ ਤੇ ਸ: ਜਸਵੰਤ ਸਿੰਘ

ਝਬਾਲ ਨੂੰ ਚੂਹੜਕਾਣੇ ਭੇਜਿਆ। ਇਸ ਵੇਲੇ ਤਕ ਵਿਰਕਾਇਤ ਦੇ ਬਹੁਤ ਸਾਰੇ ਸਿੰਘ ਪੁਜ ਚੁਕੇ ਸਨ। ਸੰਤ ਤੇਜਾ ਸਿੰਘ (ਸਾਬਕ ਹੈੱਡ ਗ੍ਰੰਥੀ ਸ੍ਰੀ ਨਨਕਾਣਾ ਸਾਹਿਬ) ਭੀ ਲਾਇਲਪੁਰ ਤੋਂ ੬੦ ਸਿੰਘਾਂ ਸਮੇਤ ਪੁਜੇ ਹੋਏ ਸਨ ਅਤੇ ਜਥਾ ਸ਼ਾਮ ਪਈ ਨਨਕਾਣਾ ਸਾਹਿਬ ਵਲ ਜੋ ਇਥੋਂ ੧੫ ਕੋਹ ਹੈ, ਤੁਰਨ ਦੇ ਆਹਰ ਵਿਚ ਸੀ। ਉਸ ਵੇਲੇ ਭਾਈ ਦਲੀਪ ਸਿਘ ਹੋਰੀਂ ਜਥੇ ਨੂੰ ਰੋਕਣ ਦਾ ਹੁਕਮ ਲੈ ਕੇ ਉਥੇ ਪੁਜੇ।

ਲੰਮੀ ਵਿਚਾਰ ਮਗਰੋਂ ਸੰਤ ਤੇਜਾ ਸਿੰਘ ਨੇ ਕਿਹਾ— "ਝੱਬਰ ਸਾਹਿਬ ! ਜੇ ਤੁਸੀਂ ਸ਼੍ਰੋਮਣੀ ਪੰਥਕ ਜਥੇ ਦੇ ਹੁਕਮ ਦੀ ਉਲੰਘਣਾ ਕਰਕੇ ਨਨਕਾਣਾ ਸਾਹਿਬ ਜਥਾ ਲੈ ਗਏ ਤਾਂ ਤੁਸੀਂ ਪੰਥ ਅਤੇ ਗੁਰੂ ਦੇ ਦੇਣਦਾਰ ਹੋਵੋਗੇ।"

ਝੱਬਰ ਲਈ ਇਹ ਅਖੀਰਲੀ ਸਹੂੰ ਸੀ। ਝੱਬਰ ਨੇ ਕਿਹਾ "ਆਪੋ ਵਿਚ ਹੋਏ ਫੈਸਲੇ ਅਨੁਸਾਰ ਜੇਕਰ ਜਥੇਦਾਰ ਲਛਮਣ ਸਿੰਘ ਹੋਰੀਂ ਜਾਂ ਹੋਰ ਸਿੰਘ ਨਨਕਾਣਾ ਸਾਹਿਬ ਪੁਜ ਗਏ ਪਰ ਅਸੀਂ ਨਾ ਗਏ, ਤਾਂ ਜੋ ਨੁਕਸਾਨ ਹੋਇਆ ਉਸ ਦਾ ਕੌਣ ਜ਼ਿਮੇਵਾਰ ਹੋਵੇਗਾ ?"

ਭਾਈ ਦਲੀਪ ਸਿੰਘ ਨੇ ਛਾਤੀ ਠੋਕਦੇ ਹੋਏ ਝੱਟ ਕਹਿ ਦਿੱਤਾ, "ਉਨ੍ਹਾਂ ਨੂੰ ਰੋਕ ਲੈਣ ਦੀ ਮੇਰੀ ਜ਼ਿਮੇਵਾਰੀ ਰਹੀ।"

ਅਖੀਰ ਇਕ ਚਿੱਠੀ ਲਿਖੀ ਗਈ, ਜਿਸ ਉਤੇ ਭਾਈ ਦਲੀਪ ਸਿੰਘ, ਸਰਦਾਰ ਜਸਵੰਤ ਸਿੰਘ ਝਬਾਲ ਆਦਿ ਛੇ ਸਿੰਘਾਂ ਨੇ ਦਸਖ਼ਤ ਕੀਤੇ ਤੇ ਚਾਰ ਘੋੜ ਸਵਾਰ, ਜਿਨ੍ਹਾਂ ਵਿਚ ਇਕ ਭਾਈ ਦਲੀਪ ਸਿੰਘ ਸਨ, ਜਥੇਦਾਰ ਲਛਮਣ ਸਿੰਘ ਜੀ ਦੇ ਜਥੇ ਨੂੰ ਰੋਕਣ ਲਈ ਤੁਰ ਪਏ। ਇਹ ਚੰਦਰ ਕੋਟ ਤੇ ਉਸ ਤੋਂ ਅੱਗੇ ਕਈ ਥਾਈਂ ਸਾਰੀ ਰਾਤ ਜਥੇ ਦੀ ਭਾਲ ਵਿਚ ਫਿਰਦੇ ਰਹੇ। ਜੋ ਜਥੇ ਜਾਂ ਇਕੱਲੇ ਦੁਕੱਲੇ ਸਿੰਘ ਮਿਲੇ ਉਨ੍ਹਾਂ ਨੂੰ ਨਨਕਾਣਾ ਸਾਹਿਬ ਜਾਣੋਂ ਵਰਜਿਆ, ਪਰੰਤੂ ਭਾਈ ਲਛਮਣ ਸਿੰਘ ਜੀ ਦਾ ਜਥਾ ਇਨ੍ਹਾਂ ਨੂੰ ਨਾ ਮਿਲਿਆ।

ਅੰਮ੍ਰਿਤ ਵੇਲੇ ਚਾਰ ਵਜੇ ਦੇ ਕਰੀਬ ਇਹ ਨਨਕਾਣੇ ਸਾਹਿਬ ਲਾਗੇ ਪੁਜ ਗਏ। ਇਥੇ ਭੀ ਜਥੇ ਦੇ ਆਉਣ ਦੇ ਕੋਈ ਨਿਸ਼ਾਨ ਨਹੀਂ ਸਨ। ਅਖੀਰ ਭਾਈ ਦਲੀਪ ਸਿੰਘ ਜੀ ਸਾਰੀ ਰਾਤ ਦੇ ਸਫਰ ਤੇ ਉਨੀਂਦੇ ਦੇ ਥੱਕੇ ਹੋਏ ਸਰਦਾਰ ਉਤਮ ਸਿੰਘ ਦੇ ਕਾਰਖਾਨੇ ਗਏ ਅਤੇ ਉਥੋਂ ਭਾਈ ਵਰਿਆਮ ਸਿੰਘ ਭੋਜੀਏ ਵਾਲੇ ਨੂੰ, ਜੋ ਝੱਬਰ ਜੀ ਵਲੋਂ ਸੂਹੀਏ ਦੇ ਤੌਰ ਤੇ ਨਨਕਾਣਾ ਸਾਹਿਬ ਛਡਿਆ ਹੋਇਆ ਸੀ ਅਤੇ ਜੋ ਸਰਦਾਰ ਉਤਮ ਸਿੰਘ ਪਾਸ ਫਰਜ਼ੀ ਮੁਨਸ਼ੀ ਬਣ ਕੇ ਆਪਣੀ ਸੇਵਾ ਨਿਬਾਹ ਰਿਹਾ ਸੀ, ਜਥੇ ਨੂੰ ਜਾਣੋਂ ਰੋਕਣ ਵਾਲੀ ਚਿੱਠੀ ਦੇ ਕੇ ਜਨਮ-ਅਸਥਾਨ ਨੂੰ ਆਉਂਦੇ ਰਾਹਾਂ ਉਤੇ ਜਥੇ ਦੀ ਭਾਲ ਕਰਨ ਨੂੰ ਤੋਰਿਆ।

ਉਧਰ ਭਾਈ ਲਛਮਣ ਸਿੰਘ ਤੇ ਭਾਈ ਟਹਿਲ ਸਿੰਘ ਹੋਰੀਂ ਝੱਬਰ ਜੀ ਨਾਲ ੧੦ ਫੱਗਣ ਦਾ ਦਿਨ ਮਿਥ ਲੈਣ ਉਪਰੰਤ ਆਪਣੇ ਇਲਾਕੇ ਵਿਚ ਉਨ੍ਹਾਂ ਸਾਰੇ ਸੱਜਣਾਂ ਪਾਸ

ਪਿੰਡ ਪਿੰਡ ਤੇ ਘਰੋ-ਘਰ ਫਿਰ ਰਹੇ ਸਨ, ਜਿਨ੍ਹਾਂ ਨੇ ਨਨਕਾਣਾ ਸਾਹਿਬ ਦੇ ਗੁਰਦੁਆਰੇ ਦੀ ਸੇਵਾ ਵਿਚ ਆਪਣੇ ਸਿਰ ਲਾ ਦੇਣ ਦਾ ਪ੍ਰਣ ਲਿਆ ਹੋਇਆ ਸੀ। ਇਨ੍ਹਾ ਨੇ ਦੋ ਦਿਨ ਵਿਚ ਹੀ ਸਭ ਨੂੰ ਨਨਕਾਣਾ ਸਾਹਿਬ ਜਾਣ ਦੇ ਪ੍ਰੋਗਰਾਮ ਦੀ ਇਤਲਾਹ ਦੇ ਕੇ ਸਭ ਲਈ ਉਹ ਥਾਵਾਂ ਤੇ ਸਮੇਂ ਨਿਯਤ ਕਰ ਦਿਤੇ ਸਨ, ਜਿਥੇ ਤੇ ਜਦੋਂ ਉਨ੍ਹਾਂ ਨੇ ਭਾਈ ਲਛਮਣ ਸਿੰਘ ਹੋਰਾਂ ਦੇ ਜਥੇ ਨਾਲ ਆ ਕੇ ਮਿਲਣਾ ਸੀ।

ਭਾਈ ਲਛਮਣ ਸਿੰਘ ਜੀ ੨੨ ਹੋਰ ਸਿੰਘ-ਸਿਘਣੀਆਂ ਸਮੇਤ ੯ ਫੱਗਣ ਰਾਤ ਦੇ ਸਾਢੇ ਅੱਠ ਵਜੇ ਆਪਣੇ ਪਿੰਡ ਧਾਰੋਵਾਲ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਅਰਦਾਸ ਸੋਧ ਤੇ ਹੁਕਮ ਲੈ ਕੇ ਨਜ਼ਾਮਪੁਰ ਦੇਵਾ ਸਿੰਘ ਵਾਲਾ ਨੂੰ ਤੁਰੇ। ਇਥੇ ਇਨ੍ਹਾਂ ਦੇ ਨਾਲ ਭਾਈ ਟਹਿਲ ਸਿੰਘ ਹੋਰ ਸਾਥੀਆਂ ਸਮੇਤ ਆ ਕੇ ਮਿਲੇ ਅਤੇ ਰਾਤ ਦੇ ਠੀਕ ਦਸ ਵਜੇ ਇਨ੍ਹਾਂ ਸਾਰੇ ਸਿੰਘਾਂ ਨੇ ਇਥੋਂ ਕੂਚ ਕੀਤਾ। ਜਰਮੀ ਡੱਲੇ, ਚੱਕ ਕੋਟਲਾ, ਕਾਹਲਵਾਂ, ਕਾਵਾਂ ਵਾਲੀ, ਭੋਲੇ ਚੱਕ ਤੋਂ ਹੁੰਦੇ ਹੋਏ ਨਹਿਰ ਦੇ ਬੰਗਲੇ, ਮੋਹਲਣ, ਜੋ ਨਨਕਾਣਾ ਸਾਹਿਬ ਤੋਂ ਕੇਵਲ ੬ ਮੀਲ ਹੈ, ਪੁਜੇ। ਰਸਤੇ ਵਿਚ ਥਾਉਂ ਥਾਈਂ ਹੋਰ ਸਿੰਘ ਜਥੇ ਨਾਲ ਮਿਲਦੇ ਗਏ।

ਮੋਹਲਣ ਪਹੁੰਚ ਕੇ ਜਥੇ ਨੇ ਥੋੜਾ ਚਿਰ ਆਰਾਮ ਕੀਤਾ। ਇਥੋਂ ਚੰਦਰ ਕੋਟ ਦੀ ਝਾਲ ਕੇਵਲ ਦੋ ਮੀਲ ਪੂਰਬ ਦੇ ਰੁਖ ਸੀ ਅਤੇ ਨਨਕਾਣਾ ਸਾਹਿਬ ਛੇ ਮੀਲ ਦੱਖਣ ਵਲ। ਇਨ੍ਹਾਂ ਇਹ ਸੋਚ ਕੇ ਕਿ ਚੰਦਰ ਕੋਟ ਵਲ ਜਾਣ ਨਾਲ ਐਵੇਂ ਦੋ ਮੀਲ ਵਾਧੂ ਪੰਧ ਪਵੇਗਾ, ਫੈਸਲਾ ਕੀਤਾ ਕਿ ਇਹ ਜਥਾ ਏਥੇ ਹੀ ਅਟਕੇ ਅਤੇ ਕੁਝ ਸਿੰਘ ਚੰਦਰ ਕੋਟ ਜਾ ਕੇ ਝੱਬਰ ਦੇ ਜਥੇ ਦਾ ਪਤਾ ਕਰ ਆਉਣ। ਚੁਨਾਂਚਿ ਇਹ ਪਤਾ ਕਰਨ ਦੀ ਡਿਊਟੀ ਜਥੇ ਦੇ ਸਕੱਤਰ ਭਾਈ ਦਿਆਲ ਸਿੰਘ ਦੀ ਲਗਾਈ ਗਈ ਜੋ ਪੰਜ ਸਿੰਘਾਂ ਸਮੇਤ ਨਹਿਰੇ ਨਹਿਰ ਚੰਦਰ ਕੋਟ ਵਲ ਤੁਰ ਗਏ।

ਇਨ੍ਹਾਂ ਨੂੰ ਗਿਆਂ ਥੋੜ੍ਹਾ ਚਿਰ ਹੀ ਹੋਇਆ ਸੀ ਕਿ ਭਾਈ ਟਹਿਲ ਸਿੰਘ ਨੇ ਕਿਹਾ, "ਸਾਨੂੰ ਏਥੇ ਬਹਿ ਕੇ ਸਮਾਂ ਨਹੀਂ ਗੁਆਉਣਾ ਚਾਹੀਦਾ, ਜਦੋਂ ਅਸੀਂ ਆਪਣੇ ਘਰ ਤੋਂ ਨਨਕਾਣਾ ਸਾਹਿਬ ਵਿਖੇ ਸ਼ਹੀਦ ਹੋਣ ਦਾ ਪ੍ਰਣ ਕਰਕੇ ਤੁਰੇ ਹਾਂ, ਤਾਂ ਕਿਸੇ ਦੀ ਉਡੀਕ ਕਰਨੀ ਜਾਂ ਏਧਰ ਓਧਰ ਦੀਆਂ ਵਿਹਲੀਆਂ ਉਹਲਾਂ ਤੱਕਣੀਆਂ ਸਾਡੇ ਲਈ ਠੀਕ ਨਹੀਂ। ਸਾਨੂੰ ਚਾਹੀਦਾ ਹੈ ਕਿ ਅਸੀਂ ਨਨਕਾਣਾ ਸਾਹਿਬ ਨੂੰ ਤੁਰ ਚਲੀਏ। ਜਿਸ ਯਿਸੇ ਸਾਡੇ ਨਾਲ ਚਲਣਾ ਹੋਇਆ, ਰਸਤੇ ਵਿਚ ਆ ਮਿਲੇਗਾ।"

ਇਹ ਕਹਿੰਦੇ ਹੋਏ ਉਹ ਆਪ ਉਠ ਖੜੋ ਹੋਏ, ਬਾਕੀ ਸਿੰਘ ਵੀ ਤਿਆਰ ਹੋ ਪਏ ਅਤੇ ਇਹ ਸਾਰੇ ਚੰਦਰ ਕੋਟ ਮਿਲਣ ਵਾਲੇ ਜਥੇ ਦੀ ਉਡੀਕ ਕੀਤੇ ਬਿਨਾਂ ਹੀ ਨਨਕਾਣਾ ਸਾਹਿਬ ਨੂੰ ਤੁਰ ਪਏ। ਥੋੜੀ ਦੂਰ ਜਾ ਕੇ, ਜਿਥੋਂ ਨਨਕਾਣਾ ਸਾਹਿਬ ਦੀ ਜ਼ਮੀਨ ਦੀ ਹੱਦ ਸ਼ੁਰੂ ਹੁੰਦੀ ਹੈ, ਸਾਰਿਆਂ ਨੇ ਬੈਠ ਕੇ ਭਾਈ ਲਛਮਣ ਸਿੰਘ ਨੂੰ ਆਪਣਾ ਜਥੇਦਾਰ ਚੁਣਿਆ ਤੇ ਜਥਾ ਅੱਗੇ ਚੱਲ ਪਿਆ। ਰਾਤ ਦੀ ਇਕੱਲ ਤੇ ਖਾਮੋਸ਼ੀ ਅੰਦਰ ਰਵਾਂ ਰਵੀਂ ਤੁਰਦਾ ਜਥਾ

ਥੋੜੇ ਚਿਰ ਵਿਚ ਹੀ ਨਨਕਾਣਾ ਸਾਹਿਬ ਦੇ ਨੇੜੇ ਮੌਜੂਦਾ ਤਹਿਸੀਲ ਵਾਲੋਂ ਥਾਉਂ ਪੁਜ ਗਿਆ। ਰਸਤੇ ਵਿਚ ਕੋਟ ਦਰਬਾਰ ਦੀ ਜੂਹ ਵਿਚ ਜਾ ਕੇ ਇਕ ਵੇਰ ਸਾਰੇ ਜਥੇ ਨੂੰ ਰੋਕ ਕੇ, ਭਾਈ ਲਛਮਣ ਸਿੰਘ ਜੀ ਨੇ ਸਾਰੇ ਸਿੰਘਾਂ ਪਾਸੋਂ ਹੱਥ ਨਾ ਉਠਾਉਣ ਅਤੇ ਸ਼ਾਂਤਮਈ ਰਹਿੰਦੇ ਹੋਏ ਸ਼ਹੀਦੀ ਪ੍ਰਾਪਤ ਕਰਨ ਦਾ ਪ੍ਰਣ ਲਿਆ ਸੀ। ਇਹ ਪ੍ਰਣ ਇਥੇ ਫਿਰ ਦੋਹਰਾਇਆ ਗਿਆ ਅਤੇ ਇਥੇ ਭਾਈ ਲਛਮਣ ਸਿੰਘ ਦੀ ਸਿੰਘਣੀ ਬੀਬੀ ਇੰਦਰ ਕੌਰ ਅਤੇ ਹੋਰ ਬੀਬੀਆਂ ਨੂੰ ਜੋ ਸ਼ੁਰੂ ਤੋਂ ਹੀ ਜਥੇ ਦੇ ਨਾਲ ਆਈਆਂ ਸਨ, ਭਾਈ ਹਾਕਮ ਸਿੰਘ ਨਾਲ ਗੁਰਦੁਆਰਾ ਤੰਬੂ ਸਾਹਿਬ ਵਲ ਭੇਜ ਦਿੱਤਾ ਗਿਆ। ਇਸ ਸਮੇਂ ਭਾਈ ਟਹਿਲ ਸਿੰਘ ਨੇ ਆਪਣੀ ਜੇਬ ਵਿਚੋਂ ੧੮/– ਰੁਪਏ ਕੱਢ ਕੇ ਬੀਬੀ ਇੰਦਰ ਕੌਰ ਨੂੰ ਦੇਂਦੇ ਹੋਏ ਕਿਹਾ, "ਤੁਹਾਡੇ ਵਰਗੀਆਂ ਭੈਣਾਂ ਸ਼ਹੀਦੀ ਪਿਛੋਂ ਸਾਡੇ ਨਮਿੱਤ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਾ ਦੇਣਗੀਆਂ।"

ਜਥੇਦਾਰ ਨੇ ਸੰਖੇਪ ਸ਼ਬਦਾਂ ਵਿਚ ਅਰਦਾਸਾ ਸੋਧਿਆ – "ਗੁਰੂ ਨਾਨਕ ! ਤੇਰੇ ਦਰ ਦੇ ਕੂਕਰ ਤੇਰੇ ਦਰਸ਼ਨਾਂ ਨੂੰ ਆਏ ਹਾਂ ਤੇ ਇਰਾਦਾ ਧਾਰਿਆ ਏ ਤੇਰੇ ਦਰਬਾਰ ਅੰਦਰ ਹੋ ਰਹੀਆਂ ਕੁਰੀਤੀਆਂ ਨੂੰ ਆਪਣਾ ਖ਼ੂਨ ਪਾ ਕੇ ਧੋਣ ਦਾ। ਬਲ ਬਖਸ਼ੋ ਕਿ ਅਸੀਂ ਆਪਣੇ ਇਰਾਦੇ ਵਿਚ ਸਫਲ ਹੋਈਏ ਤੇ ਇਹ ਮਿੱਟੀ ਦੀਆਂ ਮੜ੍ਹੋਲੀਆਂ ਤੇਰੇ ਚਰਨਾਂ ਵਿਚ ਲਗ ਜਾਣ।"

ਹੁਣ ਜਥਾ ਅੱਗੇ ਵਧਣ ਹੀ ਲਗਾ ਸੀ ਕਿ ਭਾਈ ਵਰਿਆਮ ਸਿੰਘ ਭੋਜੀਆਂ ਵਾਲੇ, ਜੋ ਜਥੇ ਦੀ ਭਾਲ ਵਿਚ ਫਿਰ ਰਹੇ ਸਨ, ਇਥੇ ਪੁਜ ਗਏ ਅਤੇ ਭਾਈ ਲਛਮਣ ਸਿੰਘ ਜੀ ਨੂੰ ਸ਼੍ਰੋਮਣੀ ਗੁਰਦੁਆਰਾ ਕਮੇਟੀ ਦੇ ਫੈਸਲੇ ਅਨੁਸਾਰ ਸੱਚੇ ਸੌਦੇ ਤੋਂ ਛੇ ਸਿੰਘਾਂ ਦੇ ਦਸਤਖ਼ਤਾਂ ਵਾਲੀ ਚਿੱਠੀ ਅਤੇ ਹੋਰ ਸਾਰੇ ਜਥਿਆਂ ਦੇ ਰੁਕ ਜਾਣ ਦੀ ਖਬਰ ਦਿੱਤੀ। ਇਸ ਗੱਲ ਨੇ ਜਥੇ ਦੇ ਸਿੰਘਾਂ ਨੂੰ ਇਕ ਅਜੀਬ ਕਿਸਮ ਦੀ ਦੁਚਿੱਤੀ ਵਿਚ ਪਾ ਦਿੱਤਾ ਅਤੇ ਨਵੇਂ ਪੈਦਾ ਹੋਏ ਹਾਲਾਤ ਤੇ ਵਿਚਾਰ ਹੋਣੀ ਸ਼ੁਰੂ ਹੋਈ।

ਸਮਾਂ ਬਹੁਤ ਥੋੜਾ ਸੀ ਅਤੇ ਪ੍ਰਭਾਤ ਦੀ ਲੋਅ ਸਾਹਮਣੇ ਰਾਤ ਦਾ ਹਨੇਰਾ ਪਲਾਂ-ਛਿਨਾਂ ਵਿਚ ਉਡਦਾ ਜਾ ਰਿਹਾ ਸੀ। ਅਜਿਹੇ ਸਮੇਂ ਲੰਮੀਆਂ ਵਿਚਾਰਾਂ ਨਹੀਂ ਹੋਇਆ ਕਰਦੀਆਂ ਅਤੇ ਨਾ ਹਾਲਾਤ ਹੀ ਅਜਿਹਾ ਕਰਨ ਦੀ ਇਜਾਜ਼ਤ ਦੇਂਦੇ ਹਨ। ਇਕ ਬੰਨੇ ਸ਼੍ਰੋਮਣੀ ਕਮੇਟੀ ਅਤੇ ਪੰਥ ਦਾ ਨਾ ਜਾਣ ਦਾ ਹੁਕਮ ਸੀ, ਦੂਜੇ ਬੰਨੇ ਹੋ ਚੁਕੇ ਅਰਦਾਸੇ ਅਤੇ ਕੀਤੇ ਬਚਨ ਦਾ ਸਤਿਕਾਰ ਸੀ ਤੇ ਤੀਜੇ ਗੁਰਦੁਆਰੇ ਦੀ ਪਵਿੱਤਰਤਾ ਨੂੰ ਕਾਇਮ ਰੱਖਣ ਲਈ ਜ਼ਿੰਦਗੀ ਲਾ ਦੇਣ ਅਤੇ ਸ਼ਹੀਦਾਂ ਦੀ ਕਤਾਰ ਵਿਚ ਜਾ ਖੜੇ ਹੋਣ ਦੀ ਤੀਖਣ ਲਾਲਸਾ ਸੀ। ਅਜਿਹੇ ਸਮੇਂ ਮਨੁੱਖੀ ਮਨ ਦੀ ਅੰਦਰਲੀ ਧੂਹ ਹੀ ਕਿਸੇ ਫੈਸਲੇ ਤੇ ਪੁਜਣ ਦੇ ਸਮਰੱਥ ਸਿੱਧ ਹੁੰਦੀ ਹੈ। ਇਹ ਧੂਹ ਭਾਵੇਂ ਇਸ ਜਥੇ ਦੇ ਸਾਰੇ ਸਿੰਘਾਂ ਅੰਦਰ ਮੌਜੂਦ ਸੀ ਅਤੇ ਜਿਸ ਗਹਿਰੀ ਲਗਨ ਨੇ ਸ਼ਹਾਦਤ ਦਾ ਸੱਚਾ ਤੇ ਸੁੱਚਾ ਹੀਰੇ ਹੋਣ ਦਾ ਮਾਣ ਬਖਸ਼ਣਾ ਸੀ, ਉਹ

ਦਰਿਆ ਦੀ ਕਦੇ ਨਾ ਠਲ੍ਹਣ ਵਾਲੀ ਕਾਂਗ ਵਾਂਗੂੰ ਭਾਈ ਟਹਿਲ ਸਿੰਘ ਦੇ ਅੰਦਰੋਂ ਉਛਲ ਉਛਲ ਕੇ ਬਾਹਰ ਵਹਿ ਰਹੀ ਸੀ। ਹੁਣ ਇਹ ਰੁਕ ਨਾ ਸਕੀ ਤੇ ਭਾਈ ਟਹਿਲ ਸਿੰਘ ਹੋਰੀਂ ਬੋਲ ਉਠੇ :—

"ਖਾਲਸਾ ਜੀ ! ਹੁਣ ਸੋਚਣ ਦਾ ਸਮਾਂ ਨਹੀਂ। ਅਸੀਂ ਆਪਣੀਆਂ ਜ਼ਿੰਦਗੀਆਂ ਗੁਰਦੁਆਰੇ ਦੀ ਖ਼ਾਤਰ ਲਗਾ ਦੇਣ ਦਾ ਬਚਨ ਕਰ ਚੁਕੇ ਹੋਏ ਹਾਂ, ਇਹੋ ਇਰਾਦਾ ਧਾਰ ਕੇ ਘਰਾਂ ਤੋਂ ਤੁਰੇ ਸਾਂ ਕਿ ਅਸਾਂ ਨਨਕਾਣਾ ਸਾਹਿਬ ਸ਼ਹੀਦ ਹੋਣਾ ਹੈ ਅਤੇ ਇਹੋ ਅਰਦਾਸ ਹੁਣੇ ਤੁਸਾਂ ਕੀਤੀ ਹੈ। ਆਪਣੇ ਕੀਤੇ ਬਚਨਾਂ ਤੋਂ ਫਿਰਨਾ ਸੂਰਮਿਆਂ ਦਾ ਕੰਮ ਨਹੀਂ ਹੈ। ਮੈਂ ਵਾਪਸ ਨਹੀਂ ਜਾਵਾਂਗਾ, ਕੋਈ ਮੇਰੇ ਨਾਲ ਤੁਰੇ ਜਾਂ ਨਾ, ਮੈਂ ਤਾਂ ਸਿੱਧਾ ਗੁਰਦੁਆਰੇ ਜਾਵਾਂਗਾ ਅਤੇ ਜੋ ਮੇਰੇ ਭਾਗਾਂ ਵਿਚ ਹੋਈ ਤਾਂ ਸ਼ਹੀਦੀ ਪ੍ਰਾਪਤ ਕਰਾਂਗਾ।"

ਇਉਂ ਕਹਿੰਦੇ ਹੋਏ ਭਾਈ ਟਹਿਲ ਸਿੰਘ ਹੋਰੀਂ ਗੁਰਦੁਆਰੇ ਜਨਮ ਅਸਥਾਨ ਵਲ ਵਗ ਤੁਰੇ। ਫੇਰ ਕੌਣ ਸੀ ਜੋ ਪਿਛਾਂਹ ਹਟਦਾ ? ਸਾਰੇ ਵਾਹੋ ਦਾਹੀ ਗੁਰਦੁਆਰੇ ਵਲ ਨੂੰ ਤਿੱਖੇ ਕਦਮੀਂ ਤੁਰ ਪਏ। ਚੌਧਰੀ ਪਾਲ ਸਿੰਘ, ਜੋ ਬੁਚੀਆਣੇ ਵਲੋਂ ਕਈ ਜਥਿਆਂ ਨੂੰ ਮੋੜਦੇ ਹੋਏ ਅਤੇ ਧਾਰੋਵਾਲ ਦੇ ਜਥੇ ਵਲ ਠੀਕ ਇਸ ਸਮੇਂ ਇਥੇ ਪੁਜੇ ਸਨ, ਦੌੜ ਕੇ ਭਾਈ ਲਛਮਣ ਸਿੰਘ ਨੂੰ ਜਾ ਮਿਲੇ ਅਤੇ ਜੱਫਾ ਮਾਰ ਕੇ ਉਨ੍ਹਾਂ ਨੂੰ ਰੋਕ ਲੈਣ ਦੀ ਕੋਸ਼ਿਸ਼ ਕੀਤੀ; ਪਰੰਤੂ ਹੁਣ ਉਨ੍ਹਾਂ ਦੀ ਕੌਣ ਸੁਣਦਾ ਸੀ। ਭਾਈ ਲਛਮਣ ਸਿੰਘ ਨੇ, ਜੋ ਸਰੀਰ ਕਰਕੇ ਬੜੇ ਬਲ ਵਾਲੇ ਸਨ ਤੇ ਦਰਸ਼ਨੀ ਜਵਾਨ ਸਨ, ਚੌਧਰੀ ਪਾਲ ਸਿੰਘ ਨੂੰ ਝੰਜੋੜ ਕੇ ਪਰ੍ਹੇ ਕੀਤਾ। ਭਾਈ ਵਰਿਆਮ ਸਿੰਘ ਨਜ਼ਾਮ ਪੁਰੀਏ ਨੇ ਚੌਧਰੀ ਪਾਲ ਸਿੰਘ ਨੂੰ ਪਿੱਛੇ ਹਟ ਜਾਣ ਲਈ ਕਿਹਾ ਤੇ ਆਪ ਸਾਰੇ ਜਥੇ ਸਮੇਤ ਫਟਾ-ਫਟ ਦਰਸ਼ਨੀ ਡਿਉਢੀ ਦੇ ਰਸਤੇ ਗੁਰਦੁਆਰੇ ਅੰਦਰ ਜਾ ਦਾਖਲ ਹੋਏ। ਇਸ ਵੇਲੇ ਪੌਣੇ ਛੇ ਵਜੇ ਦਾ ਸਮਾਂ ਸੀ।

ਅੰਦਰ ਪੁਜਦੇ ਸਾਰ ਹੀ ਮੱਥਾ ਟੇਕ ਕੇ ਜਥੇਦਾਰ ਲਛਮਣ ਸਿੰਘ ਜੀ ਨੇ ਜਥੇ ਦੇ ਸਾਰੇ ਸਿੰਘਾਂ ਨੂੰ ਥਾਉਂ ਥਾਈਂ ਡਿਊਟੀਆਂ ਦੀ ਸੌਂਪਨਾ ਕਰ ਦਿੱਤੀ ਅਤੇ ਆਪ ਕੁਝ ਸਿੰਘਾਂ ਸਮੇਤ ਗੁਰਦੁਆਰੇ ਦੀ ਚੌਖੰਡੀ (ਪ੍ਰਕਾਸ਼ ਅਸਥਾਨ) ਅੰਦਰ ਦਾਖਲ ਹੋ ਗਏ। ਭਾਈ ਲਛਮਣ ਸਿੰਘ ਹੋਰੀਂ ਸ੍ਰੀ ਗੁਰੂ ਗਰੰਥ ਸਾਹਿਬ ਦੀ ਤਾਬਿਆ ਅਤੇ ਬਾਕੀ ਸਿੰਘ ਹੇਠ ਬੈਠ ਗਏ ਅਤੇ ਆਸਾ ਦੀ ਵਾਰ ਦਾ ਪਾਠ ਅਰੰਭ ਦਿੱਤਾ।

ਮਹੰਤ ਨਰੈਣ ਦਾਸ, ਉਸ ਸਮੇਂ ਗੁਰਦੁਆਰੇ ਦੀ ਲਹਿੰਦੇ ਤੇ ਦਖਣ ਦੀ ਗੁੱਠ ਵਾਲੇ (ਮਹਿਮਾਨ ਖਾਨੇ ਦੇ) ਚੁਬਾਰੇ ਵਿਚੋਂ ਇਸ ਸਾਰੇ ਕੌਤਕ ਨੂੰ ਵੇਖ ਰਿਹਾ ਸੀ। ਉਸ ਨੇ ਆਪਣੇ ਆਦਮੀਆਂ, ਰਾਂਝਾ, ਰਿਹਾਣਾ, ਮਾਛੀ ਅਤੇ ਪਠਾਣਾਂ ਨੂੰ, ਜੋ ਇਸੇ ਸਮੇਂ ਦੀ ਉਡੀਕ ਲਈ ਰਖੇ ਹੋਏ ਸਨ, ਮਿਥੀ ਹੋਈ ਕਾਰਵਾਈ ਕਰਨ ਦਾ ਹੁਕਮ ਦਿੱਤਾ। ਇਸ ਹੁਕਮ ਨੂੰ ਪਾ ਕੇ ਇਹ ਦੱਖਣੀ ਦਰਵਾਜ਼ੇ ਵਲੋਂ, ਬਾਹਰ ਤੋਂ ਪਉੜੀਆਂ ਰਾਹੀਂ ਬਾਹੀ ਵਾਲੇ ਮਕਾਨਾਂ ਦੀਆਂ ਛੱਤਾਂ ਉਪਰ ਚੜ੍ਹ ਗਏ ਅਤੇ ਬੰਦੂਕਾਂ ਨਾਲ ਗੋਲੀ ਦਾਗਣੀ ਸ਼ੁਰੂ ਕਰ ਦਿੱਤੀ। ਮਿੰਟਾਂ ਸਕਿੰਟਾਂ ਵਿਚ ਉਹ ਸਾਰੇ ਸਿੰਘ ਜੋ ਚੋਖੰਡੀ ਚੋ ਬਾਹਰ ਸਨ ਅਤੇ ਇਨ੍ਹਾਂ ਛੱਤਾਂ ਤੋਂ ਗੋਲੀ ਦਾ ਨਿਸ਼ਾਨਾ ਹੋ ਸਕਦੇ ਸਨ, ਫੂੰਡ ਦਿੱਤੇ ਗਏ। ਭਾਈ ਟਹਿਲ ਸਿੰਘ ਹੋਰੀਂ, ਜਿਨ੍ਹਾਂ ਦੀ ਡਿਊਟੀ

ਦੱਖਣੀ ਦਰਵਾਜ਼ੇ ਦੇ ਅੰਦਰ ਵੱਲ ਨੂੰ ਸੀ, ਵੀ ਇਕ ਗੋਲੀ ਸੀਨੇ ਵਿਚ ਖਾ ਕੇ ਇਥੇ ਹੀ ਸ਼ਹੀਦ ਹੋ ਗਏ । ਉਪਰੰਤ ਮਹੰਤ ਦੇ ਆਦਮੀ ਬੰਦੂਕਾਂ, ਬਰਛੇ, ਗੰਡਾਸੇ ਲਈ ਅੰਦਰ ਨੂੰ ਹੇਠ ਉਤਰੇ ਅਤੇ ਚੌਖੰਡੀ ਦੇ ਪੱਛਮੀ ਦਰਵਾਜ਼ੇ ਦੇ ਰਸਤੇ ਗੋਲੀਆਂ ਮਾਰ ਮਾਰ ਅੰਦਰ ਬੈਠੇ ਸਾਰੇ ਸਿੰਘਾਂ ਨੂੰ ਫਟੜ ਜਾਂ ਸ਼ਹੀਦ ਕਰ ਦਿੱਤਾ। ਕਈ ਗੋਲੀਆਂ ਸ੍ਰੀ ਗੁਰੂ ਗਰੰਥ ਸਾਹਿਬ ਵਿਚ ਦੀ ਲੰਘ ਕੇ ਸਾਮ੍ਹਣੀ ਦੀਵਾਰ ਨਾਲ ਵਜਦੀਆਂ ਰਹੀਆਂ, ਜਿਨ੍ਹਾਂ ਦੇ ਨਿਸ਼ਾਨ ਅੱਜ ਤੱਕ ਮੌਜੂਦ ਹਨ । ਫਟੜ ਤੇ ਸ਼ਹੀਦ ਹੋਏ ਸਿੰਘਾਂ ਦੇ ਖ਼ੂਨ ਦੀਆਂ ਧਾਰਾਂ ਅੰਦਰੋਂ ਬਾਹਰ ਨੂੰ ਚਲ ਰਹੀਆਂ ਸਨ ਅਤੇ ਚੌਖੰਡੀ ਦੇ ਬਾਹਰ ਦਾ ਚੁਬੱਚਾ ਭਰ ਕੇ, ਖ਼ੂਨ ਦੇ ਵਹਿਣ ਫਰਸ਼ ਦੇ ਉਪਰ ਐਉਂ ਚਲ ਰਹੇ ਸਨ ਜਿਵੇਂ ਤਿੱਖੀ ਵਰਖਾ ਹੋਣ ਉੱਤੇ ਗਲੀਆਂ ਬਾਜ਼ਾਰਾਂ ਅੰਦਰ ਪਾਣੀ ਦੀਆਂ ਨਦੀਆਂ ਚਲਦੀਆਂ ਹਨ ।

ਗੁਰਦੁਆਰਾ ਜਨਮ ਅਸਥਾਨ ਅੰਦਰ ਲਗਾਤਾਰ ਗੋਲੀ ਚਲਣ ਦੀ ਆਵਾਜ਼ ਦੂਰ ਦੁਰਾਡੇ ਤੱਕ ਸੁਣੀ ਜਾ ਰਹੀ ਸੀ। ਭਾਈ ਦਲੀਪ ਸਿੰਘ, ਭਾਈ ਵਰਿਆਮ ਸਿੰਘ ਅਤੇ ਜਥੇਦਾਰ ਬੂਟਾ ਸਿੰਘ ਚੱਕ ਨੰ: ੨੦੪, ਤੇ ਸਰਦਾਰ ਉਤਮ ਸਿੰਘ ਨੇ ਇਹ ਆਵਾਜ਼ਾਂ ਸਰਦਾਰ ਉਤਮ ਸਿੰਘ ਦੇ ਕਾਰਖਾਨੇ ਸੁਣੀਆਂ । ਸੁਣਦੇ ਸਾਰ ਭਾਈ ਦਲੀਪ ਸਿੰਘ ਤੇ ਭਾਈ ਵਰਿਆਮ ਸਿੰਘ ਜੀ ਗੁਰਦੁਆਰੇ ਵੱਲ ਨੂੰ ਉਠ ਨੱਸੇ । ਭਾਵੇਂ ਸਰਦਾਰ ਉਤਮ ਸਿੰਘ ਨੇ ਇਨ੍ਹਾਂ ਨੂੰ ਬਹੁਤ ਰੋਕਿਆ ਪਰ ਇਨ੍ਹਾਂ ਨੇ ਇਕ ਨ ਸੁਣੀ । ਉਸ ਵੇਲੇ ਦੀ ਭਾਈ ਦਲੀਪ ਸਿੰਘ ਦੇ ਮਨ ਦੀ ਦਸ਼ਾ ਨੂੰ ਕੌਣ ਜਾਣ ਸਕਦਾ ਹੈ ? ਉਨ੍ਹਾਂ ਖਰੇ ਸੌਦੇ ਬਚਨ ਦਿੱਤਾ ਸੀ ਕਿ ਉਹ ਭਾਈ ਲਛਮਣ ਸਿੰਘ ਹੋਰਾਂ ਦੇ ਜਥੇ ਨੂੰ ਰੋਕ ਲੈਣਗੇ ਜਿਸ ਨੂੰ ਉਹ ਪੂਰਾ ਨਾ ਕਰ ਸਕੇ । ਹੁਣ ਉਹ ਭੀ ਸ਼ਹੀਦ ਹੋਣਾ ਚਾਹੁੰਦੇ ਸਨ ਤਾਂ ਕਿ ਉਹ ਸਤਿਗੁਰੂ ਦੇ ਹਜ਼ੂਰ ਸਨਮੁਖ ਹੋ ਕੇ ਕਹਿ ਸਕਣ ਕਿ "ਹਜ਼ੂਰ, ਮੈਂ ਜਥੇ ਨੂੰ ਮੋੜਦਾ ਮੋੜਦਾ ਤੇਰੇ ਦਰ ਤੋੜੀ ਪੁੱਜ ਗਿਆ ਹਾਂ । ਹੁਣ ਤੂੰ ਹੀ ਦੇਖ ਲੈ ਕਿ ਮੈਂ ਇਨ੍ਹਾਂ ਨੂੰ ਮੋੜਨ ਵਿਚ ਕੋਈ ਕਸਰ ਬਾਕੀ ਨਹੀਂ ਛੱਡੀ।' ਗੋਲੀ ਵਰ੍ਹ ਰਹੀ ਹੈ ਅਤੇ ਆਪ ਮੀਲ ਭਰ ਤੋਂ ਨਿਸ਼ਾਨਾਂ ਬਣਨ ਹਿਤ ਜਾ ਰਹੇ ਹਨ । ਸਮੇਤ ਵਰਿਆਮ ਸਿੰਘ ਦੇ ਇਹ ਜਨਮ ਅਸਥਾਨ ਪੁੱਜੇ ਅਤੇ ਗੁਰਦੁਆਰੇ ਦੇ ਬਾਹਰ ਹੀ ਮਹੰਤ ਦੇ ਆਦਮੀਆਂ ਹਥੋਂ ਅਤੇ ਮਹੰਤ ਦੀ ਚਲਾਈ ਪਿਸਤੌਲ ਦੀ ਗੋਲੀ ਦਾ ਨਿਸ਼ਾਨਾ ਬਣ ਕੇ ਆਪਣੀ ਸੰਸਾਰ ਯਾਤਰਾ ਨੂੰ ਸਦਾ ਲਈ ਪੂਰਾ ਕਰ ਗਏ । ਕਾਤਲਾਂ ਨੇ ਇਨ੍ਹਾਂ ਦੀਆਂ ਲਾਸ਼ਾਂ ਨੂੰ ਧੂਹ ਕੇ ਪਾਸ ਹੀ ਬਲ ਰਹੀ ਘੁਮਿਆਰਾਂ ਦੀ ਆਵੀ ਵਿਚ ਸੁੱਟ ਦਿੱਤਾ ਤਾਂ ਕਿ ਇਹ ਪੱਕ ਜਾਣ ਅਤੇ ਭਾਂਡਿਆਂ ਵਾਂਗੂ ਗੁਰੂ ਨਾਨਕ ਦੀ ਦਰਗਾਹ ਅੰਦਰ ਟੁਣਕਣ, ਜਿਥੇ ਕੱਚਿਆਂ ਦੀ ਥਾਂ ਨਹੀਂ, ਜਿਥੇ ਕੇਵਲ ਉਹ ਵਸਦੇ ਨੇ ਜੋ ਸਿਦਕ ਦੇ ਪੱਕੇ ਹਨ ।

ਇਸ ਸਮੇਂ ਤਕ ਗੁਰਦੁਆਰੇ ਦੇ ਅੰਦਰ ਵਾਲੇ ਸਾਰੇ ਸਿੰਘ ਸ਼ਹੀਦ ਜਾਂ ਘਾਇਲ ਹੋ ਚੁੱਕੇ ਸਨ । ਹੁਣ ਇਸ ਹਾਦਸੇ ਦਾ ਖੁਰਾ ਖੋਜ ਮਿਟਾਉਣ ਲਈ ਮਹੰਤ ਨੇ ਇਨ੍ਹਾਂ ਸਾਰਿਆਂ ਨੂੰ ਭਾਵੇਂ ਉਹ ਜੀਉਂਦੇ ਸਨ ਜਾਂ ਮਰ ਚੁੱਕੇ ਸਨ, ਤੇਲ ਪਾ ਕੇ ਫੂਕ ਦੇਣ ਦਾ ਹੁਕਮ ਦਿੱਤਾ ਜਿਸ ਤੇ ਜ਼ਖਮੀ ਅਤੇ ਸ਼ਹੀਦ ਸਿੰਘਾਂ ਨੂੰ ਧੂਹ ਧੂਹ ਕੇ ਤਿੰਨ ਢੇਰਾਂ ਵਿਚ ਇਕੱਠਾ ਕੀਤਾ ਗਿਆ ਅਤੇ ਲਕੜ-ਕਾਠ ਜੋ ਵੀ ਮਿਲਿਆ, ਇਨ੍ਹਾਂ ਦੇ ਉਪਰ ਸੁੱਟ ਉਪਰੋਂ ਮਿੱਟੀ ਦਾ ਤੇਲ

ਪਾ ਕੇ ਅੱਗ ਲਗਾ ਦਿੱਤੀ ਗਈ ਅਤੇ ਇਸ ਤਰ੍ਹਾਂ ਲਗ-ਭਗ ਸੌ ਸਿੰਘਾਂ ਨੂੰ ਉਹ ਜਾਮੇ-ਸ਼ਹਾਦਤ ਜਿਸ ਦੇ ਪੀਣ ਲਈ ਇਹ ਆਪਣੇ ਘਰਾਂ ਤੋਂ ਪੂਰੀ ਤਿਆਰੀ ਕਰਕੇ ਆਏ ਸਨ, ਪਿਲਾ ਦਿੱਤਾ ਗਿਆ। ਖੋਜ ਕਰਨ ਤੇ ੮੬ ਸ਼ਹੀਦ ਸਿੰਘਾਂ ਦਾ ਪੂਰਾ ਥਾਂ ਪਤਾ ਮਿਲ ਸਕਿਆ ਹੈ।

ਇਹ ਸ਼ਹਾਦਤ ਆਪਣੇ ਆਪ ਵਿਚ ਇਸ ਗੱਲ ਦੀ ਗਵਾਹ ਹੈ ਕਿ ਜੇਕਰ ਇਹ ਸਿੰਘ ਇਸ ਦਿਨ ਨਨਕਾਣਾ ਸਾਹਿਬ ਨਾ ਆਉਂਦੇ, ਤਾਂ ਮਹੰਤ ਇਸ ਦੁਰਘਟਨਾ ਲਈ ਕੀਤੀ ਹੋਈ ਤਿਆਰੀ ਨੂੰ ੬ ਮਾਰਚ ਨੂੰ ਹੋਣ ਵਾਲੇ ਇਕੱਠ ਉਤੇ ਉਸੇ ਤਰ੍ਹਾਂ ਵਰਤਦਾ, ਜਿਸ ਤਰ੍ਹਾਂ ਉਸ ਨੇ ੨੦ ਫਰਵਰੀ ਨੂੰ ਵਰਤਿਆ ਅਤੇ ਐਸੀ ਹਾਲਤ ਵਿਚ ਜੋ ਕੌਮੀ ਅਤੇ ਮੁਲਕੀ ਨੁਕਸਾਨ ਹੁੰਦਾ, ਉਸ ਨੂੰ ਸ਼ਾਇਦ ਕਈ ਪੁਸ਼ਤਾਂ ਵਿਚ ਭਾਰਤ ਪੂਰਾ ਨਾ ਕਰ ਸਕਦਾ।

ਇਸ ਲਿਹਾਜ਼ ਤੋਂ ਭਾਈ ਲਛਮਣ ਸਿੰਘ, ਭਾਈ ਟਹਿਲ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਦੀ ਸ਼ਹੀਦੀ ਇਕ ਵਿਸ਼ੇਸ਼ ਅਹਿਮੀਅਤ ਰੱਖਦੀ ਹੈ। ਅਜਿਹੀ ਸ਼ਹਾਦਤ ਤੋਂ ਬਿਨਾਂ ਨਨਕਾਣਾ ਸਾਹਿਬ ਜੈਸੇ ਅਸਥਾਨ ਦਾ ਨਰੈਣ ਦਾਸ ਵਰਗੇ ਆਚਰਣ-ਹੀਨ ਮਨੁੱਖ ਦੇ ਪੰਜੇ ਤੋਂ ਆਜ਼ਾਦ ਹੋਣਾ ਵੀ ਕਠਨ ਸੀ, ਪਰੰਤੂ ਸਭ ਤੋਂ ਵੱਡੀ ਸੇਵਾ ਜੋ ਇਨ੍ਹਾਂ ਸ਼ਹੀਦਾਂ ਨੇ ਆਪਣੀ ਬਲੀ ਦੇ ਕੇ ਕੀਤੀ, ਉਹ ਸਾਰੇ ਦੇਸ਼ ਅਤੇ ਖਾਸ ਕਰ ਸਿੱਖ ਕੌਮ ਅੰਦਰ ਜਾਂਨਬਾਜੀ ਦੀ ਉਸ ਸਪਿਰਟ ਨੂੰ, ਜੋ ਗੁਰੂ ਗੋਬਿੰਦ ਸਿੰਘ ਜੀ ਨੇ ਭਰੀ ਸੀ, ਅਤੇ ਜਿਸ ਨੂੰ ਇਹ ਲੋਕ ਭੁਲਦੇ ਜਾ ਰਹੇ ਸਨ, ਮੁੜ ਨਵਿਉਂ ਸਿਰਿਉਂ ਤਾਜ਼ਾ ਕਰਨਾ ਸੀ। ਇਸ ਦਾ ਸਿੱਟਾ ਸਮੁੱਚੀ ਅਕਾਲੀ ਲਹਿਰ ਅਤੇ ਗੁਰੂ ਕੇ ਬਾਗ ਤੇ ਗੁਰਦੁਆਰਾ ਗੰਗਸਰ ਜੈਤੋ ਦੀਆਂ ਬੇਮਿਸਾਲ ਕੁਰਬਾਨੀਆਂ ਸਨ। ਇਨ੍ਹਾਂ ਨੇ ਭਾਰਤ ਦੀ ਆਜ਼ਾਦੀ ਲਹਿਰ ਨੂੰ ਚਮਕਾਇਆ ਅਤੇ ਪੰਜਾਬ ਨੂੰ ਇਸ ਲਹਿਰ ਦੀ ਸਾਰਿਆਂ ਤੋਂ ਮੁਢਲੀ ਸਫ ਵਿਚ ਲਿਆ ਖੜਾ ਕੀਤਾ।

ਇਸ ਭਿਆਨਕ ਸਾਕੇ ਦੀਆਂ ਖਬਰਾਂ ਪੰਜਾਬ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਚੀਫ ਖਾਲਸਾ ਦੀਵਾਨ, ਅਕਾਲੀ ਜਥਾ ਖਰਾ ਸੌਦਾ, ਬਾਰ ਅਤੇ ਪੰਥਕ ਮੁਖੀਆਂ ਨੂੰ ਤਾਰਾਂ ਰਾਹੀਂ ਭੇਜੀਆਂ ਗਈਆਂ। ਤਾਰਾਂ ਦੇਣ ਦਾ ਕੰਮ ਸਰਦਾਰ ਉਤਮ ਸਿੰਘ ਕਾਰਖਾਨੇ ਵਾਲਿਆਂ ਅਤੇ ਸਟੇਸ਼ਨ ਮਾਸਟਰ ਸ: ਕਰਮ ਸਿੰਘ ਨੇ ਕੀਤਾ। ਸ਼ੇਖੂਪੁਰੇ ਦਾ ਡਿਪਟੀ ਕਮਿਸ਼ਨਰ, ਕੱਰੀ ਸਾਹਿਬ ਉਸ ਦਿਨ ਮਾਂਗਟਾ ਵਾਲੇ, ਜੋ ਨਨਕਾਣਾ ਸਾਹਿਬ ਤੋਂ ੧੧ ਮੀਲ ਤੇ ਹੈ, ਡਾਕ ਬੰਗਲੇ ਉਤਰਿਆ ਹੋਇਆ ਸੀ। ਡਿਸਟਰਿਕਟ ਇੰਜੀਨੀਅਰ, ਸੰਧੂ ਸਾਹਿਬ, ਜੋ ਨਨਕਾਣਾ ਸਾਹਿਬ ਦੌਰੇ ਤੇ ਆਏ ਹੋਏ ਸਨ, ਨੇ ਉਸੇ ਵੇਲੇ ਡੀ. ਸੀ. ਨੂੰ ਮਾਂਗਟਾਵਾਲੇ ਖਬਰ ਭੇਜੀ। ਉਹ ਦੁਪਹਿਰ ਤੋਂ ਅੱਗੋਂ ਹੀ ਨਨਕਾਣਾ ਸਾਹਿਬ ਪੁੱਜ ਗਿਆ ਅਤੇ ਸਾਰੇ ਹਾਲਾਤ ਵੇਖਣ ਉਪਰੰਤ ਉਸ ਨੇ ਵਿਸ਼ੇਸ਼ ਪ੍ਰਬੰਧ ਕਰ ਕੇ ਲਾਹੌਰ ਤੋਂ ਦੋ ਸੌ ਫੌਜੀ ਗੋਰੇ ਤੇ ਹਿੰਦੁਸਤਾਨੀ ਮੰਗਾ ਲਏ। ਲਾਹੌਰ ਦਾ ਕਮਿਸ਼ਨਰ ਮਿ: ਕਿੰਗ ਵੀ ਪਹੁੰਚ ਗਿਆ। ਫੌਜ ਨੇ ਗੁਰਦੁਆਰੇ ਨੂੰ ਆਪਣੇ ਕਬਜ਼ੇ ਵਿਚ ਲੈ ਲਿਆ ਅਤੇ ਮਹੰਤ ਤੇ ਉਸ ਦੇ ਕਈ ਸਾਥੀਆਂ ਨੂੰ ਗ੍ਰਿਫਤਾਰ ਕਰ ਲਿਆ।

* * *

# ਗੁਰਦੁਆਰਾ ਜਨਮ ਅਸਥਾਨ ਦਾ ਕਬਜ਼ਾ

(੨੧ ਫਰਵਰੀ (੧੧ ਫੱਗਣ) ੧੯੨੧)

ਮਿਤੀ ੨੦ ਫਰਵਰੀ ਸਵੇਰੇ ਗਿਆਰਾਂ ਵਜੇ ਸ੍ਰੀ ਨਨਕਾਣਾ ਸਾਹਿਬ ਤੋਂ ਆਈਆਂ ਤਾਰਾਂ ਤੋਂ ਗੁਰਦੁਆਰਾ ਖਰਾ ਸੌਦਾ, ਚੂਹੜ ਕਾਣਾ, ਦੇ ਜਥੇਦਾਰ ਕਰਤਾਰ ਸਿੰਘ ਝੱਬਰ ਨੂੰ ਜਨਮ ਅਸਥਾਨ ਵਿਚ ਵਰਤੇ ਸਾਕੇ ਦੀ ਇਤਲਾਹ ਮਿਲ ਚੁਕੀ ਸੀ। ਇਸ ਸਮੇਂ ਖਰੇ ਸੌਦੇ ੮੦-੯੦ ਸਿੰਘ ਹਾਜ਼ਰ ਸਨ। ਝੱਬਰ ਜੀ ਨੇ ਇਨ੍ਹਾਂ ਨੂੰ ਨਾਲ ਲੈ ਗੁਰੂ ਮਹਾਰਾਜ ਦੇ ਹਜ਼ੂਰ ਅਰਦਾਸਾ ਸੋਧਿਆ,

"ਸੱਚੇ ਪਾਤਸ਼ਾਹ, ਸਾਡੇ ਭਰਾ ਗੁਰਦੁਆਰਾ ਜਨਮ ਅਸਥਾਨ ਨੂੰ ਕੁਕਰਮੀ ਮਹੰਤ ਦੇ ਹੱਥੋਂ ਆਜ਼ਾਦ ਕਰਾਉਣ ਗਏ ਸ਼ਹੀਦ ਹੋ ਗਏ ਹਨ,ਹੁਣ ਇਹ ਤੇਰੇ ਟਹਿਲੀਏ ਗੁਰਦੁਆਰੇ ਦਾ ਕਬਜ਼ਾ ਲੈਣ ਲਈ ਕਮਰਕੱਸੇ ਕਰਦੇ ਹਨ। ਅੰਗ ਸੰਗ ਹੋ ਕੇ ਫਤਹ ਬਖਸ਼ਣੀ। ਜੇਕਰ ਅਸੀਂ ਕਬਜ਼ਾ ਨਾ ਲੈ ਸਕੀਏ ਤਾਂ ਅਸੀਂ ਸਨਮੁਖ ਹੋ ਕੇ ਸ਼ਹੀਦ ਹੋ ਜਾਈਏ।"

ਇਹ ਅਰਦਾਸਾ ਸੋਧ ਕੇ ਜਥੇਦਾਰ ਨੇ ੪੦ ਕੁ ਸਿੰਘ, ਕੁਝ ਘੋੜ ਸਵਾਰ ਅਤੇ ਕੁਝ ਪੈਦਲ, ਚਾਰੇ ਪਾਸੇ ਪਿੰਡਾਂ ਵਿਚ ਭੇਜ ਕੇ ਨਨਕਾਣਾ ਸਾਹਿਬ ਅੰਦਰ ਵਰਤੇ ਭਾਣੇ ਦੀ ਖਬਰ ਦੇਂਦੇ ਹੋਏ, ਸਭ ਥਾਈਂ ਇਹ ਸੂਚਨਾ ਭੇਜੀ ਕਿ ਇਹ ਖਬਰ ਮਿਲਣ ਸਾਰ ਹਰ ਇਕ ਪੱਗ-ਬੰਨ੍ਹ ਸਿੰਘ ਸਨਧਬਧ ਹੋ ਕੇ ਨਨਕਾਣਾ ਸਾਹਿਬ ਪੁਜਣ ਦੀ ਤਿਆਰੀ ਕਰੇ ਅਤੇ ੨੧ਫਰਵਰੀ ਸਵੇਰ ਤਕ ਚੰਦਰ ਕੋਟ ਝਾਲ ਤੇ, ਜੋ ਨਨਕਾਣਾ ਸਾਹਿਬ ਤੋਂ ਪੰਜ ਮੀਲ ਤੇ ਹੈ, ਪੁੱਜ ਜਾਵੇ।

੨੦ ਫਰਵਰੀ ਰਾਤ ਦੇ ਗਿਆਰਾਂ ਵਜੇ ਤਕ ਪੰਦਰਾਂ ਸੌ ਸਿੰਘ ਝਾਲ ਤੇ ਪੁਜ ਚੁੱਕਾ ਸੀ, ਪਰੰਤੂ ਰਾਤ ਭਰ ਹੋਰ ਉਡੀਕ ਕੀਤੀ ਗਈ ਅਤੇ ੨੧ ਫਰਵਰੀ ਦੁਪਹਿਰ ਨੂੰ ਜਥੇ ਨੇ ਇਥੋਂ ਕੂਚ ਕੀਤਾ। ਇਸ ਵੇਲੇ ਹਾਜ਼ਰ ਸਜਣਾਂ ਦੀ ਗਿਣਤੀ ਚਾਰ ਹਜ਼ਾਰ ਤੋਂ ਉਪਰ ਸੀ ਜਿਨ੍ਹਾਂ ਵਿਚ ਬੀਬੀਆਂ ਅਤੇ ਬਿਰਧ ਭੀ ਕਾਫੀ ਸਨ। ਖਿਪਵਾਲੀ, ਜੋ ਗੁਰਦੁਆਰੇ ਦੇ ਪੁਰਾਣੇ ਮੁਸਲਮਾਨ ਕਾਸ਼ਤਕਾਰਾਂ ਦੀ ਛੋਟੀ ਜਿਹੀ ਬਸਤੀ ਨਨਕਾਣਾ ਸਾਹਿਬ ਤੋਂ ਦੋ ਮੀਲ ਤੇ ਹੈ, ਪੁਜ ਕੇ ਜਥੇਦਾਰ ਝੱਬਰ ਨੇ ਸਭ ਨੂੰ ਖੜੇ ਹੋ ਜਾਣ ਲਈ ਕਿਹਾ ਅਤੇ ਦਸਿਆ ਕਿ ਗੁਰਦੁਆਰਾ ਜਨਮ ਅਸਥਾਨ ਇਸ ਸਮੇਂ ਗੋਰਾ ਫੌਜ ਦੇ ਕਬਜ਼ੇ ਵਿਚ ਹੈ। ਗੁਰਦੁਆਰੇ ਨੂੰ ਤਾਲੇ ਲੱਗੇ ਹੋਏ ਹਨ ਅਤੇ ਕਿਸੇ ਨੂੰ ਉਧਰ ਜਾਣ ਦੀ ਆਗਿਆ ਨਹੀਂ। ਅਸੀਂ ਖਰੇ ਸੌਦੇ ਤੋਂ ਅਰਦਾਸਾ ਸੋਧ ਕੇ ਤੁਰੇ ਹਾਂ ਕਿ ਅਸਾਂ ਗੁਰਦੁਆਰੇ ਦਾ ਕਬਜ਼ਾ ਲੈਣਾ ਹੈ ਜਾਂ ਸਨਮੁਖ ਸ਼ਹੀਦ ਹੋ ਜਾਣਾ ਹੈ। ਇਸ ਲਈ ਇਥੋਂ ਅਗੇ ਕੇਵਲ ਉਹ ਸੱਜਣ ਤੁਰਨ ਜਿਨ੍ਹਾਂ ਇਸ ਫੈਸਲੇ ਤੇ ਡਟਣਾ ਹੈ। ਬਾਕੀ ਦੇ ਸਿੰਘ ਅਤੇ ਬੀਬੀਆਂ ਇਥੋਂ ਗੁਰਦੁਆਰਾ ਕਿਆਰਾ ਸਾਹਿਬ ਦੇ ਰਸਤੇ ਉਧਰ ਜਾਣ। ਇਉਂ ਕਹਿੰਦੇ ਹੋਏ ਜਥੇਦਾਰ ਨੇ ਇਕ ਲਕੀਰ ਖਿਚ ਦਿਤੀ ਅਤੇ ਬਾਈ ਸੌ ਜਵਾਨਾਂ ਨੂੰ, ਜੋ ਇਸ ਲਕੀਰ ਤੋਂ ਲੰਘੇ, ਦੋ ਦੋ ਸੌ ਦੇ ਗਿਆਰਾਂ

ਜਥਿਆਂ ਵਿਚ ਵੰਡ ਕੇ, ਹਰ ਜਥੇ ਦਾ ਆਪੋ ਆਪਣਾ ਜਥੇਦਾਰ ਥਾਪ ਦਿੱਤਾ ਅਤੇ ਝੱਬਰ ਸਾਹਿਬ ਆਪ ਘੋੜੇ ਤੇ ਸਵਾਰ ਸਭ ਤੋਂ ਅੱਗੇ ਹੋ ਤੁਰੇ ਅਤੇ ਸਾਰੇ ਜਥਿਆਂ ਨੇ ਗੁਰਦੁਆਰਾ ਜਨਮ ਅਸਥਾਨ ਵਲ ਮਾਰਚ ਕੀਤਾ। ਬਾਕੀ ਦੀ ਸਾਰੀ ਸੰਗਤ ਨੇ ਗੁਰਦੁਆਰਾ ਕਿਆਰਾ ਸਾਹਿਬ ਦਾ ਰਸਤਾ ਲਿਆ :

ਚੂ ਕਾਰ ਅਜ਼ ਹਮਾ ਹੀਲਤੇ ਦਰਗੁਜ਼ਸ਼ਤ।
ਹਾਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ।

ਹੱਥ ਨਾ ਚੁਕਣ ਦੀ ਸ਼ਾਂਤਮਈ ਪਾਲਸੀ ਦੀ ਵਰਤੋਂ ਹੋ ਚੁੱਕੀ ਸੀ। ਇਸ ਦਾ ਸਿੱਟਾ ਸੀ ਸਿੰਘਾਂ ਦੀ ਅਲੌਕਿਕ ਸ਼ਹੀਦੀ, ਜਿਸ ਨੇ ਸਮੁੱਚੇ ਪੰਥ ਦੇ ਖ਼ੂਨ ਨੂੰ ਗਰਮਾਇਆ। ਸ਼ਾਂਤਮਈ ਨੇ 'ਜੂਝ ਮਰਉ ਕਹਿ ਸਾਚ ਪਤੀਜੈ' ਦਾ ਰੰਗ ਆਪਣਾਇਆ ਅਤੇ ਇਹ ਬਾਈ ਸੌ ਸਿੰਘਾਂ ਦਾ ਜੱਥਾ ਜਿਸ ਦਾ ਹਰ ਸਿੰਘ ਛਵ੍ਹੀ, ਗੰਡਾਸੇ, ਸਫਾਜੰਗ, ਕਿਰਪਾਨ ਜਾਂ ਡਾਂਗ ਨਾਲ ਹਥਿਆਰ-ਬੰਦ ਸੀ, ਬਾਕਾਇਦਾ ਮਾਰਚ ਕਰਦਾ ਹਾਲਾਂ, ਜਨਮ ਅਸਥਾਨ ਅਤੇ ਖਿਪਵਾਲੀ ਦੇ ਅਧ ਵਿਚਾਲੇ ਹੀ ਪੁੱਜਾ ਸੀ ਕਿ ਸਰਦਾਰ ਬਹਾਦਰ ਮਹਿਤਾਬ ਸਿੰਘ, ਜੋ ਉਸ ਸਮੇਂ ਪੰਜਾਬ ਸਰਕਾਰ ਦੇ ਸਰਕਾਰੀ ਵਕੀਲ ਸਨ, ਘੋੜੇ ਤੇ ਸਵਾਰ ਹੋ ਅਗੋਂ ਆ ਮਿਲੇ ਅਤੇ ਜੱਥੇ ਨੂੰ ਅੱਗੇ ਜਾਣ ਤੋਂ ਇਹ ਕਹਿ ਕੇ ਰੋਕਿਆ, "ਅਗੇ ਗੋਰਾ ਫੌਜ ਹੈ ਅਤੇ ਮਸ਼ੀਨ-ਗੰਨਾਂ ਬੀੜੀਆਂ ਹੋਈਆਂ ਹਨ, ਪਤਾ ਨਹੀਂ ਕਿਤਨੇ ਸਿੰਘ ਅੱਗੇ ਸ਼ਹੀਦ ਹੋ ਚੁੱਕੇ ਹਨ ਤੇ ਜੇਕਰ ਤੁਸੀਂ ਅਗਾਂਹ ਗਏ ਤਾਂ ਤੁਸੀਂ ਭੀ ਮਾਰੇ ਜਾਵੋਗੇ।"

ਝੱਬਰ ਨੇ ਉਤਰ ਦਿੱਤਾ, "ਸਰਦਾਰ ਬਹਾਦਰ, ਜੋ ਕੁਝ ਹੋਣਾ ਸੀ ਹੋ ਚੁੱਕਾ ਹੈ, ਹੁਣ ਪਿਛੇ ਮੁੜਨ ਦਾ ਸਮਾਂ ਨਹੀਂ, ਅਸੀਂ ਗੁਰਦੁਆਰੇ ਦਾ ਕਬਜ਼ਾ ਲੈਣਾ ਹੈ ਜਾਂ ਸਨਮੁਖ ਸ਼ਹੀਦ ਹੋ ਜਾਣਾ ਹੈ, ਸਾਨੂੰ ਕੁਝ ਨਾ ਕਹੋ, ਅਸੀਂ ਰੁਕ ਨਹੀਂ ਸਕਦੇ।" ਸਰਦਾਰ ਬਹਾਦਰ ਤਾਂ ਇਹ ਉਤਰ ਲੈ ਕੇ ਵਾਪਸ ਪਰਤ ਗਿਆ ਅਤੇ ਝੱਬਰ ਸਾਹਿਬ ਨੇ ਇਕ ਵੇਰ ਜੱਥੇ ਨੂੰ ਮੁੜ ਸੰਬੋਧਨ ਕੀਤਾ, "ਖਾਲਸਾ ਜੀ, ਹੁਣ ਅਸੀਂ ਗੋਲੀ ਦੀ ਮਾਰ ਦੇ ਨੇੜੇ ਪੁੱਜ ਗਏ ਹਾਂ। ਖਾਲਸੇ ਦਾ ਕਰਮ ਹੈ 'ਆਗਾਂਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ',

(ਮਾਰੂ ਡਖਣੇ ਮ: ੫, ਪੰਨਾ ੧੦੯੬)

ਜਿਸ ਵੇਲੇ ਗੋਲੀ ਚਲੇ ਤੁਸਾਂ ਸਭ ਨੇ ਪੂਰੇ ਜ਼ੋਰ ਨਾਲ ਦੌੜ ਕੇ ਗੋਰਾ ਫੌਜ ਤੇ ਹੱਲਾ ਬੋਲਣਾ ਹੈ। ਜੋ ਗੋਲੀ ਖਾ ਕੇ ਡਿਗ ਪਵੇ ਉਸ ਨੂੰ ਪਿਆ ਰਹਿਣ ਦਿਓ,ਅਗੇ ਵਧਦੇ ਜਾਓ ਅਤੇ ਹੱਥੋ-ਹੱਥੀ ਗੋਰਿਆਂ ਤੇ ਪੈ ਕੇ ਉਨ੍ਹਾਂ ਪਾਸੋਂ ਬੰਦੂਕਾਂ ਖੋਹ ਲਵੋ। ਜੋ ਮਰ ਜਾਣਗੇ ਸ਼ਹੀਦੀ ਨੂੰ ਪ੍ਰਾਪਤ ਹੋਣਗੇ, ਜੋ ਬਚਣਗੇ ਗੋਰਿਆਂ ਨੂੰ ਚੀਰ ਕੇ ਗੁਰਦੁਆਰੇ ਤੇ ਕਬਜ਼ਾ ਕਰਨਗੇ। ਅਸੀਂ ਅਰਦਾਸਾ ਸੋਧ ਕੇ ਤੁਰੇ ਹਾਂ ਕਿ ਗੁਰਦੁਆਰੇ ਦਾ ਕਬਜ਼ਾ ਲਵਾਂਗੇ ਜਾਂ ਸਨਮੁਖ ਹੋਵਾਂਗੇ—ਦੋਹਾਂ ਵਿਚੋਂ ਇਕ ਗੱਲ ਤਾਂ ਜ਼ਰੂਰ ਹੋਵੇਗੀ, ਇਸ ਲਈ ਕਿਸੇ ਪ੍ਰਕਾਰ ਦੀ ਢਿਲਿਆਈ ਨਹੀਂ ਵਿਖਾਉਣੀ। ਗੋਰੇ ਦੋ ਸੌ ਹਨ, ਤੁਸੀਂ ਬਾਈ ਸੌ ਹੋ, ਤੁਹਾਡੇ ਅੱਗੇ ਉਹ ਕੀ ਹਨ।"

ਜੱਥੇ ਵਿਚੋਂ ਕਿਸੇ ਨੇ ਜੈਕਾਰਾ ਬੁਲਾਇਆ ਜੋ ਇਤਨੇ ਜ਼ੋਰ ਦਾ ਸੀ ਕਿ ਇਕ ਵੇਰ

ਧਰਤੀ ਵੀ ਕੰਬਦੀ ਪ੍ਰਤੀਤ ਹੁੰਦੀ ਸੀ । ਮਿੰਟ ਵਿਚ ਸਾਰੇ ਸਿੰਘ ਆਪੋ ਆਪਣੇ ਜਥਿਆਂ ਵਿਚ ਮਾਰਚ ਕਰਦੇ ਦਿਸੇ । ਇਸ ਵੇਲੇ ਸ਼ਾਮ ਦੇ ਚਾਰ ਵਜ ਚੁੱਕੇ ਸਨ ਅਤੇ ਥੋੜੇ ਸਮੇਂ ਵਿਚ ਹੀ ਇਹ ਰੇਲ ਦੀ ਲਾਈਨ ਦੇ ਪਾਸ ਪੁਜ ਗਏ। ਇਨ੍ਹਾਂ ਦੇ ਸਾਮ੍ਹਣੇ ਥੋੜੀ ਵਿਥ ਤੇ ਚਾਰ ਅੰਗਰੇਜ਼ੀ ਅਫਸਰ, ਕਮਿਸ਼ਨਰ ਲਾਹੌਰ, ਪੁਲੀਸ ਜਰਨੈਲ ਅਤੇ ਡੀ. ਸੀ. ਸ਼ੇਖੂਪੁਰਾ ਅਤੇ ਸਰਦਾਰ ਬਹਾਦਰ ਮਹਿਤਾਬ ਸਿੰਘ ਜੀ, ਸਰਦਾਰ ਹਰਬੰਸ ਸਿੰਘ ਜੀ ਅਟਾਰੀ, ਭਾਈ ਜੋਧ ਸਿੰਘ ਜੀ ਤੇ ਸਰਦਾਰ ਲਾਲ ਸਿੰਘ ਜੀ ਲਾਹੌਰ ਵਾਲੇ, ਜੋ ਲਾਹੌਰ ਤੋਂ ਕਮਿਸ਼ਨਰ ਦੇ ਨਾਲ ਹੀ ਇਥੇ ਪੁਜ ਹੋਏ ਸਨ, ਵਿਖਾਈ ਦਿੱਤੇ । ਡਿਪਟੀ ਕਮਿਸ਼ਨਰ, ਕੱਰੀ ਨੇ ਅੱਗੇ ਵਧ ਕੇ ਝੱਬਰ ਜੀ ਦੇ ਜੱਥੇ ਨੂੰ ਰੋਕਣ ਵਾਸਤੇ ਕਿਹਾ ਅਤੇ ਨਾਲ ਹੀ ਧਮਕੀ ਦਿੱਤੀ ਕਿ ਆਗੇ ਗੋਰਾ ਫੌਜ ਹੈ, ਅਗਰ ਆਪ ਆਗੇ ਬੜੇ ਤੋ ਗੋਲੀ ਚਲ ਜਾਏਗੀ ਔਰ ਤੁਮ ਨਾਂ-ਹੱਕ ਮਾਰੇ ਜਾਉਗੇ ।

ਝੱਬਰ – ਹਾਂ, ਹਾਂ ਆਪ ਗੋਲੀ ਚਲਾਓ ਔਰ ਮੇਰੇ ਜਵਾਨਾਂ ਦੇ ਹੱਥ ਵੇਖੋ ।

ਪੁਲੀਸ ਜਰਨੈਲ – ਆਪ ਕਿਆ ਚਾਹਤੇ ਹੈਂ ?

ਝੱਬਰ – ਅਸੀਂ ਤੁਹਾਥੋਂ ਤਾਂ ਕੁਝ ਨਹੀਂ ਮੰਗਦੇ । ਇਹ ਗੁਰਦੁਆਰਾ ਯੂਰੋਸ਼ਲਮ ਹੈ । ਤੁਸੀਂ ਸਾਨੂੰ ਇਥੇ ਜਾਣ ਤੋਂ ਕਿਉਂ ਰੋਕਦੇ ਹੋ ? ਤੁਸੀਂ ਇਸ ਨੂੰ ਜੰਦਰੇ ਕਿਉਂ ਮਾਰੇ ਹਨ । ਇਸ ਦੀਆਂ ਚਾਬੀਆਂ ਰਖ ਦਿਉਂ ਅਤੇ ਫੌਜ ਹਟਾ ਲਵੋ, ਅਸੀਂ ਹੋਰ ਕੁਝ ਨਹੀਂ ਮੰਗਦੇ ।

ਡੀ. ਸੀ. ਕੱਰੀ – ਬਹੁਤ ਅੱਛਾ ਆਪ ਕੋ ਚਾਬੀਆਂ ਮਿਲ ਜਾਏਂਗੀ, ਪਰ ਆਜ ਕੀ ਰਾਤ ਠਹਿਰੋ ।

ਝਬਰ ਸਾਹਿਬ: ਤੈਨੂੰ ਮੱਤ ਦੇਣ ਵਾਲਾ ਮੈਨੂੰ ਵੀ ਸਮਝਾ ਗਿਆ ਹੈ, ਤੂੰ ਚਾਰ ਪਹਿਰ ਕਹਿੰਦਾ ਹੈਂ, ਅਸੀਂ ਚਾਰ ਮਿੰਟ ਨਹੀਂ ਅਟਕ ਸਕਦੇ । ਖਾਲਸਾ ਜੀ, ਸਾਹਿਬ ਕਹਿੰਦਾ ਹੈ ਚਾਰ ਪਹਿਰ ਅਟਕੋ, ਕਲ੍ਹ ਸਵੇਰੇ ਚਾਬੀਆਂ ਮਿਲਣਗੀਆਂ ।

ਇਹ ਸੁਣਦੇ ਸਾਰ ਜੱਥੇ ਦੀ ਮੂਹਰਲੀ ਕਤਾਰ ਵਿਚੋਂ ਗਿਆਨ ਸਿੰਘ ਨਾਮੀ ਇਕ ਸਿੰਘ ਅੱਗੇ ਵਧਿਆ ਅਤੇ ਆਪਣੀ ਛਵ੍ਹੀ ਜ਼ੋਰ ਨਾਲ ਜ਼ਮੀਨ ਤੇ ਮਾਰਦਾ ਹੋਇਆ ਕਹਿਣ ਲਗਾ, "ਅਸੀਂ ਇਕ ਪਲ ਭੀ ਅਟਕਣ ਨੂੰ ਤਿਆਰ ਨਹੀਂ।" ਗਿਆਨ ਸਿੰਘ ਦੀ ਛਵ੍ਹੀ ਭੁੰਜੇ ਵਜਣ ਦੀ ਦੇਰ ਹੀ ਸੀ ਕਿ ਸਾਰੇ ਜੱਥੇ ਨੇ ਆਪਣਾ ਆਪਣਾ ਹਥਿਆਰ ਉੱਚਾ ਕੀਤਾ ਅਤੇ ਬੜੇ ਜੋਸ਼ ਵਿਚ ਸਤਿ ਸ੍ਰੀ ਅਕਾਲ ਦਾ ਜੈਕਾਰਾ ਛਡਿਆ। ਝੱਬਰ ਜੋਸ਼ ਨਾਲ ਬੋਲਿਆ,ਸਾਹਬ ਪਿੱਛੇ ਹਟ ਜਾਓ, ਐਸਾ ਨਾ ਹੋਵੇ ਕਿ ਤੁਹਾਡਾ ਕੋਈ ਨੁਕਸਾਨ ਹੋ ਜਾਵੇ । ਇਹ ਜਥਾ ਹੁਣ ਗੁਰਦੁਆਰੇ ਅੰਦਰ ਜਾਏਗਾ ਅਤੇ ਕਿਸੇ ਦਾ ਰੋਕਿਆ ਰੁਕ ਨਹੀਂ ਸਕਦਾ ।

ਹੁਣ ਸਾਹਿਬ ਬੋਲਿਆ, 'ਅੱਛਾ ਦੋ ਮਿੰਟ ਠਹਿਰੋ' ਅਰ ਇਉਂ ਕਹਿੰਦੇ ਹੋਏ ਚੌਹਾਂ ਅੰਗਰੇਜ਼ ਅਫਸਰਾਂ ਨੇ ਕੁਝ ਸਲਾਹ ਕੀਤੀ ਅਤੇ ਕਮਿਸ਼ਨਰ ਕਿੰਗ ਨੇ ਅੱਗੇ ਵੱਧ ਕੇ

ਝੱਬਰ ਨੂੰ ਗੁਰਦੁਆਰੇ ਦੀਆਂ ਚਾਬੀਆਂ ਦੇਂਦੇ ਕਿਹਾ, 'ਹਮ ਆਪ ਕੋ ਗੁਰਦੁਆਰੇ ਕੀ ਚਾਬੀਆਂ ਦੇਤੇ ਹੈਂ, ਲੇਕਨ ਆਪ ਏਕ ਕਮੇਟੀ ਬਣਾ ਲਓ ਜਿਸ ਕੋ ਹਮ ਗੁਰਦੁਆਰੇ ਕਾ ਕਬਜਾ ਲਿਖ ਦੇਂਗੇ । ਦੂਸਰੀ ਬਾਤ ਯਿਹ ਹੈ ਕਿ ਆਪ ਕੁਛ ਦੇਰ ਠਹਿਰੋ, ਹਮ ਫੌਜ ਕੋ ਵਾਪਸ ਬੁਲਾ ਲੇਂ ਔਰ ਫਿਰ ਆਪ ਕਾ ਜੱਥਾ ਆਗੇ ਬੜ੍ਹੇ ।'

ਝੱਬਰ ਨੇ ਘੋੜੇ ਤੇ ਚੜ੍ਹ ਕੇ ਜਥੇ ਨੂੰ ਚਾਬੀਆਂ ਵਿਖਾਉਂਦੇ ਹੋਏ ਕਿਹਾ, ਖਾਲਸਾ ਜੀ ਗੁਰਦੁਆਰੇ ਦੀਆਂ ਚਾਬੀਆਂ ਤੁਹਾਨੂੰ ਮਿਲ ਗਈਆਂ ਹਨ,ਪਰੰਤੂ ਤੁਸੀਂ ਇਥੇ ਅਟਕੋ ਤਾਂ ਕਿ ਗੋਰਾ ਫੌਜ਼ ਰਸਤੇ ਵਿਚੋਂ ਇਕ ਤਰਫ ਹੋ ਜਾਵੇ ਔਰ ਕਾਨੂੰਨੀ ਕਾਰਵਾਈ ਕਰਨ ਲਈ ਇਕ ਕਮੇਟੀ ਬਣਾ ਲਈ ਜਾਵੇ ਜਿਸ ਨੂੰ ਕਿ ਕਮਿਸ਼ਨਰ ਸਾਹਿਬ ਗੁਰਦੁਆਰੇ ਦਾ ਕਬਜ਼ਾ ਲਿਖ ਦੇਣਗੇ ।'

ਹੁਣ ਸਰਦਾਰ ਹਰਬੰਸ ਸਿੰਘ ਜੀ ਅਟਾਰੀ ਨੇ ਕਮਿਸ਼ਨਰ ਨੂੰ ਕਿਹਾ, 'ਨਵੀਂ ਕਮੇਟੀ ਬਣਾਉਣ ਦੀ ਤਾਂ ਲੋੜ ਨਹੀਂ ਕਿਉਂਕਿ ਸ਼੍ਰੋਮਣੀ ਗੁਰਦੁਆਰਾ ਕਮੇਟੀ ਪਹਿਲੇ ਹੀ ਬਣ ਚੁੱਕੀ ਹੈ । ਉਹ ਸਿੱਖ ਕੌਮ ਦੀ ਨੁਮਾਇੰਦਾ ਜਮਾਤ ਹੈ, ਤੁਸੀਂ ਉਸ ਕਮੇਟੀ ਦੇ ਨਾਮ ਗੁਰਦੁਆਰੇ ਦਾ ਕਬਜ਼ਾ ਲਿਖ ਦਿਓ ।' ਪਰੰਤੂ ਕਮਿਸ਼ਨਰ ਦੇ ਜ਼ਿੱਦ ਕਰਨ 'ਤੇ ਹਾਜ਼ਰ ਸਿੰਘਾਂ ਵਿਚੋਂ ਹੀ ਸਤ ਆਦਮੀਆਂ ਦੀ ਇਕ ਕਮੇਟੀ ਬਣਾ ਲਈ ਗਈ, ਜਿਸ ਦੇ ਪ੍ਰਧਾਨ ਸਰਦਾਰ ਹਰਬੰਸ ਸਿੰਘ ਜੀ ਥਾਪੇ ਗਏ ਅਤੇ ਗੁਰਦੁਆਰਾ ਜਨਮ ਅਸਥਾਨ ਦਾ ਕਬਜ਼ਾ ਇਸ ਕਮੇਟੀ ਦੇ ਹੱਕ ਵਿਚ ਲਿਖ ਦਿੱਤਾ ਗਿਆ ।

ਇਤਨੇ ਵਿਚ ਗੋਰਾ ਫੌਜ ਗੁਰਦੁਆਰੇ ਦੇ ਪਹਿਰੇ ਤੋਂ ਹਟ ਚੁੱਕੀ ਸੀ । ਝੱਬਰ ਜੀ ਨੇ ਜੱਥੇ ਨੂੰ ਉਸ ਥਾਂ ਅਟਕਣ ਦੀ ਸੂਚਨਾ ਦਿੱਤੀ ਅਤੇ ਆਪ ਕਮੇਟੀ ਦੇ ਮੈਂਬਰ ਅਤੇ ਕੁਝ ਹੋਰ ਸਿੰਘਾਂ ਸਮੇਤ, ਜੋ ਲਾਹੌਰ, ਅੰਮ੍ਰਿਤਸਰ, ਗੁਜਰਾਂਵਾਲਾ ਆਦਿ ਥਾਵਾਂ ਤੋਂ ਪੁਜੇ ਹੋਏ ਸਨ, ਦਖਣੀ ਦਰਵਾਜ਼ੇ ਦਾ ਤਾਲਾ ਖੋਲ੍ਹ ਕੇ ਗੁਰਦੁਆਰਾ ਜਨਮ ਅਸਥਾਨ ਦੇ ਇਹਾਤੇ ਅੰਦਰ ਦਾਖਲ ਹੋਏ । ਸਾਰਾ ਫਰਸ਼, ਬਾਰਾਂਦਰੀ ਅਤੇ ਗੁਰਦੁਆਰਾ ਲਹੂ ਲੁਹਾਣ ਹੋਏ ਨਜ਼ਰੀ ਆਏ । ਬਾਰਾਂਦਰੀ ਦੇ ਉੱਤਰ ਵਲ ਤਿੰਨ ਸਿੰਘਾਂ ਦੀਆਂ ਲਾਸ਼ਾਂ ਪਈਆਂ ਸਨ । ਬਾਕੀ ਦੇ ਸ਼ਹੀਦ ਹੋਏ ਸਿੰਘਾਂ ਦੇ ਅਧ ਸੜੇ ਸਰੀਰ ਅਤੇ ਟੋਟੇ ਟੋਟੇ ਕੀਤੇ ਹਿੱਸੇ ਲੱਤਾਂ, ਬਾਹਾਂ, ਸਿਰ ਅਤੇ ਸਰੀਰਾਂ ਦੇ ਹੋਰ ਭਾਗ ਕਈ ਢੇਰਾਂ ਵਿਚ ਪਏ ਸਨ ।

ਇਸ ਅਤਿ ਹਿਰਦੇ-ਵੇਧਿਕ ਦ੍ਰਿਸ਼ ਨੂੰ ਇਹ ਸਿੰਘ ਬਹੁਤ ਸਮਾਂ ਨਾ ਵੇਖ ਸਕੇ ਅਤੇ ਛੇਤੀ ਹੀ ਬਾਹਰ ਆ ਕੇ ਦਰਵਾਜ਼ਾ ਬੰਦ ਕਰ ਦਿੱਤਾ । ਕੁਝ ਸਿੰਘਾਂ ਨੂੰ ਜਥੇ ਦੇ ਪੁਜਣ ਤਕ ਦਰਵਾਜ਼ਿਆਂ ਅੱਗੇ ਖੜਾ ਕਰ ਕੇ ਝੱਬਰ ਜੱਥੇ ਵਲ ਗਿਆ । ਸਰਦਾਰ ਉਤਮ ਸਿੰਘ ਅਤੇ ਨਨਕਾਣਾ ਸਾਹਿਬ ਸ਼ਹਿਰ ਦੇ ਹੋਰ ਪ੍ਰੇਮੀ ਇਸ ਵੇਲੇ ਤਕ ਜਥੇ ਲਈ ਦੁੱਧ, ਚਾਹ, ਪਾਣੀ ਅਤੇ ਹੋਰ ਖਾਣ ਦੀਆਂ ਵਸਤਾਂ ਲੈ ਕੇ ਪੁਜੇ ਹੋਏ ਸਨ । ਕਲ੍ਹ ਦੇ ਘਰਾਂ ਤੋਂ ਤੁਰੇ ਹੋਏ

ਪਿਆਸੇ ਤੇ ਭੁੱਖੇ ਸਿੰਘਾਂ ਨੂੰ ਜਲ ਪਾਣੀ ਛਕਾਇਆ ਗਿਆ। ਉਪਰੰਤ ਝੱਬਰ ਜੀ ਨੇ ਜਥੇ ਨੂੰ ਗੁਰਦੁਆਰੇ ਦੇ ਅੰਦਰ ਦੇ ਹਾਲਾਤ ਤੋਂ ਸੰਖੇਪ ਤੌਰ ਤੇ ਜਾਣੂੰ ਕਰਾਇਆ ਅਤੇ ਅਗਲੇ ਦਿਨ ਸਵੇਰੇ ਦਰਵਾਜ਼ੇ ਖੋਲ੍ਹ ਕੇ ਸ਼ਹੀਦਾਂ ਦੇ ਦਰਸ਼ਨ ਕਰਾਏ ਜਾਣ ਦੀ ਸੂਚਨਾ ਦੇਂਦੇ ਹੋਏ ਜਥੇ ਨੂੰ ਗੁਰਦੁਆਰੇ ਦੀ ਸਰਾਂ ਅੰਦਰ ਲਿਆਂਦਾ ਗਿਆ। ਸਾਰੇ ਸਿੰਘਾਂ ਨੂੰ ਗੁਰਦੁਆਰੇ ਦੀ ਸਰਾਂ ਅਤੇ ਅਬਾਦੀ ਜਨਮ ਅਸਥਾਨ ਦੀਆਂ ਵਖੋ ਵੱਖ ਥਾਵਾਂ ਦੇ ਪਹਿਰੇ ਤੇ ਖੜਾ ਕੀਤਾ ਗਿਆ। ਜਥੇ ਦੇ ਸਿੰਘਾਂ ਨੇ ਸਾਰੀ ਰਾਤ ਪੂਰੀ ਚੌਕਸੀ ਨਾਲ ਗੁਰਦੁਆਰਾ ਸਾਹਿਬ ਅਤੇ ਸਬੰਧਤ ਥਾਵਾਂ ਦੀ ਰਖਵਾਲੀ ਕੀਤੀ।

ਇਸ ਤਰ੍ਹਾਂ ਨਾਲ ੨੧ ਫਰਵਰੀ ੧੯੨੧ ਮੁਤਾਬਿਕ ੧੧ ਫਗਣ ਨੂੰ ਗੁਰਦੁਆਰਾ ਜਨਮ ਅਸਥਾਨ ਦਾ ਕਬਜ਼ਾ ਸੱਤ ਮੈਂਬਰਾਂ ਦੀ ਪੰਥਕ ਕਮੇਟੀ ਦੇ ਨਾਮ ਤੇ ਭਾਈ ਕਰਤਾਰ ਸਿੰਘ ਝੱਬਰ ਦੀ ਜਥੇਦਾਰੀ ਹੇਠ ਖਰਾ ਸੌਦਾ ਬਾਰ ਦੇ ਜਥੇ ਦੇ ਹੱਥ ਵਿਚ ਆਇਆ। ਰਾਤ ਬਰਾਤੇ ਸਿੰਘਾਂ ਦੇ ਹੋਰ ਕਈ ਜਥੇ ਜੜ੍ਹਾਂ ਵਾਲਾ, ਸਾਂਗਲਾ, ਗੁਜਰਾਂਵਾਲਾ, ਲਾਹੌਰ, ਲਾਇਲ ਪੁਰ ਆਦਿ ਥਾਵਾਂ ਤੋਂ ਇਥੇ ਪੁਜ ਗਏ ਸਨ ਅਤੇ ਅਗਲਾ ਦਿਨ ਚੜ੍ਹਨ ਤਕ ਸਿੰਘ ਹਜ਼ਾਰਾਂ ਦੀ ਗਿਣਤੀ ਵਿਚ ਨਨਕਾਣਾ ਸਾਹਿਬ ਆ ਚੁਕੇ ਸਨ।

੨੨ ਫਰਵਰੀ ਸਵੇਰੇ ੧੧ ਵਜੇ ਦੱਖਣੀ ਦਰਵਾਜ਼ੇ ਦੇ ਰਸਤੇ ਜਦ ਜਨਮ ਅਸਥਾਨ, ਜੋ ਉਸ ਸਮੇਂ ਸ਼ਹੀਦ ਅਸਥਾਨ ਬਣਿਆ ਹੋਇਆ ਸੀ, ਦੇ ਦਰਸ਼ਨਾਂ ਨੂੰ ਅੰਦਰ ਗਏ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਜ਼ਖਮੀ ਬੀੜ ਦੇ ਉਸ ਪ੍ਰਕਾਸ਼-ਮਈ ਹਾਲਤ ਵਿਚ ਦਰਸ਼ਨ ਕੀਤੇ ਤਾਂ ਸਭ ਤੋਂ ਪਹਿਲੋਂ ਇਹ ਸ਼ਬਦ ਸਾਹਮਣੇ ਆਇਆ, ਜਿਸ ਦਾ ਪਾਠ ਅਤਿ ਵੈਰਾਗ ਮਈ ਸੁਰ ਵਿਚ ਭਾਈ ਹੀਰਾ ਸਿੰਘ ਜੀ ਫਿਰਕੇ ਵਾਲਿਆਂ ਨੇ ਕੀਤਾ :—

ਰਾਗੁ ਸੂਹੀ ਬਾਣੀ ਸੇਖ ਫਰੀਦ ਜੀ ਕੀ ੴ ਸਤਿਗੁਰ ਪ੍ਰਸਾਦਿ ॥

ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ ॥ ਬਾਵਲਿ ਹੋਈ ਸੋ ਸਹੁ ਲੋਰਉ ॥
ਤੈ ਸਹਿ ਮਨ ਮਹਿ ਕੀਆ ਰੋਸੁ ॥ ਮੁਝੁ ਅਵਗਨ ਸਹ ਨਾਹੀ ਦੋਸੁ ॥
ਤੈ ਸਾਹਿਬ ਕੀ ਮੈ ਸਾਰ ਨ ਜਾਨੀ ॥ ਜੋਬਨੁ ਖੋਇ ਪਾਛੈ ਪਛੁਤਾਨੀ ॥੧॥ਰਹਾਉ॥
ਕਾਲੀ ਕੋਇਲ ਤੂ ਕਿਤ ਗੁਨ ਕਾਲੀ॥ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ ॥
ਪਿਰਹਿ ਬਿਹੂਨ ਕਤਹਿ ਸੁਖੁ ਪਾਏ ॥ ਜਾ ਹੋਇ ਕ੍ਰਿਪਾਲੁ ਤਾ ਪ੍ਰਭੂ ਮਿਲਾਏ ॥੨॥
ਵਿਧਣ ਖੂਹੀ ਮੁੰਧ ਇਕੇਲੀ ॥ ਨਾ ਕੋ ਸਾਥੀ ਨਾ ਕੋ ਬੇਲੀ ॥
ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ॥ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ ॥੩॥...
ਉਸ ਊਪਰਿ ਹੈ ਮਾਰਗੁ ਮੇਰਾ ॥ ਸੇਖ ਫਰੀਦਾ ਪੰਥੁ ਸਮਾਰਿ ਸਵੇਰਾ ॥੪॥
(ਪੰਨਾ ੭੯੪)

————

# ਸ਼ਹੀਦਾਂ ਦਾ ਸਸਕਾਰ

ਨਨਕਾਣਾ ਸਾਹਿਬ ਦੇ ਮਹਾਨ ਸ਼ਹੀਦਾਂ ਦੇ ਸੰਸਕਾਰ ਵਾਸਤੇ ੨੩ ਫਰਵਰੀ ੧੯੨੧ ਦੀ ਤਾਰੀਖ ਮੁਕੱਰਰ ਕੀਤੀ ਗਈ ਸੀ ਅਤੇ ਗੁਰਦੁਆਰਾ ਸਾਹਿਬ ਦੇ ਇਹਾਤੇ ਅੰਦਰ ਪ੍ਰਕਾਸ਼ ਅਸਥਾਨ ਦੇ ਸਾਹਮਣੇ, ਜਿਸ ਥਾਂ ਤੇ ਸ਼ਹੀਦ ਗੰਜ ਬਣਿਆ ਹੋਇਆ ਹੈ, ਅੰਗੀਠਾ ਤਿਆਰ.ਕੀਤਾ ਗਿਆ। ਲੋਕਾਂ ਦੇ ਵਹੀਰ ਇਸ ਮੌਕੇ ਤੇ ਨਨਕਾਣਾ ਸਾਹਿਬ ਪਹੁੰਚਣ ਲਈ ਦੂਰ ਦੂਰ ਦੇ ਪਿੰਡਾਂ ਅਤੇ ਸ਼ਹਿਰਾਂ ਤੋਂ ਪੈਦਲ ਹੀ ਚਲ ਪਏ ਸਨ। ਇਹ ਜਥੇ ਕੀਰਤਨ ਕਰਦੇ ਅਤੇ 'ਵਾਹਿਗੁਰੂ-ਵਾਹਿਗੁਰੂ' ਦਾ ਜਾਪ ਕਰਦੇ ਨਨਕਾਣਾ ਸਾਹਿਬ ਵਲ ਉਨ੍ਹਾਂ ਸਿੰਘਾਂ ਨੂੰ ਸ਼ਰਧਾਂਜਲੀ ਭੇਟ ਕਰਨ ਲਈ ਤੁਰੇ ਜਾ ਰਹੇ ਸਨ। ਜਿਨ੍ਹਾਂ ਨੇ ਇਸ ਮਹਾਨ ਗੁਰਧਾਮ ਦੀ ਪਵਿੱਤਰਤਾ ਨੂੰ ਕਾਇਮ ਰੱਖਣ ਵਾਸਤੇ ਆਪਣੇ ਆਪ ਨੂੰ ਕੀਮਾ-ਕੀਮਾ ਕਰਵਾਇਆ ਸੀ, ਜੀਉਂਦੇ ਜੀਅ ਅਗਨੀ ਨੂੰ 'ਜੀ ਆਇਆਂ' ਆਖਿਆ ਸੀ। ਸ਼ਬਦਾਂ ਦੀ ਘਨਘੋਰ ਚੌਹਾਂ ਪਾਸਿਆਂ ਤੋਂ ਆ ਰਹੀ ਸੀ। ਦੂਰੋਂ ਦੂਰੋਂ ਤੁਰੇ ਆਉਂਦੇ ਜਥਿਆਂ ਦੀ ਚਰਨ-ਧੂੜ ਅਕਾਸ਼ ਨੂੰ ਉਡੀ ਜਾ ਰਹੀ ਸੀ।

ਗੁਰਦੁਆਰਾ ਸਾਹਿਬ ਦੇ ਬਾਹਰ ਸਾਰੇ ਜਥਿਆਂ ਨੂੰ ਧੀਰਜ ਧਾਰਨ ਅਤੇ ਸ਼ਾਂਤ ਰਹਿਣ ਵਾਸਤੇ ਅਕਾਲੀ ਦਲ ਵਲੋਂ ਬੇਨਤੀ ਕੀਤੀ ਗਈ ਅਤੇ ਅਕਾਲ ਪੁਰਖ ਦੀ ਰਜ਼ਾ ਵਿਚ ਰਾਜ਼ੀ ਰਹਿਣ ਦਾ ਉਪਦੇਸ਼ ਦਿੱਤਾ ਗਿਆ। ਗੁਰਦੁਆਰਾ ਸਾਹਿਬ ਦੇ ਬੂਹੇ ਅੱਗੇ ਸੰਗਤਾਂ ਨੂੰ ਭਾਣਾ ਮੰਨਣ ਅਤੇ ਸ਼ਾਂਤ ਰਹਿਣ ਵਾਸਤੇ ਅਕਾਲੀ ਦਲ ਦੇ ਪ੍ਰਧਾਨ ਜਥੇਦਾਰ ਤੇਜਾ ਸਿੰਘ ਜੀ ਬੇਨਤੀ ਕਰ ਰਹੇ ਸਨ। ਲੋਕ ਚੁਪ-ਚਾਪ ਇਹ ਸਭ ਕੁਝ ਸੁਣੀ ਜਾ ਰਹੇ ਸਨ ਅਤੇ ਸਭ ਕੁਝ ਜਾਣਦਿਆਂ ਵੀ ਉਹ ਚੁਪ-ਚਾਪ ਸਨ, ਸ਼ਾਂਤਮਈ ਸਨ ਅਤੇ ਭਾਣੇ ਦੀ ਟੇਕ ਵਿਚ ਤੁਰ ਰਹੇ ਸਨ। ਇਸ ਸ਼ਾਂਤ ਅਵਸਥਾ ਵਿਚ ਕਹਿਰਾਂ ਦਾ ਠਰੰਮਾ, ਅਡੋਲਤਾ ਅਤੇ ਜਬਰ ਸਹਿ ਸਕਣ ਅਤੇ ਮੌਤ ਨੂੰ 'ਜੀ ਆਖਿਆਂ' ਆਖ ਸਕਣ ਲਈ ਅਪਾਰ ਦ੍ਰਿੜ੍ਹਤਾ ਸੀ। ਲਾਹੌਰ ਦੇ ਪ੍ਰਸਿੱਧ ਅਖਬਾਰ 'ਕੇਸਰੀ' ਦਾ ਪ੍ਰਤੀਨਿਧ ਵੀ ਇਸ ਮੌਕੇ ਤੇ ਹਾਜ਼ਰ ਸੀ, ਉਸ ਨੇ ਆਪਣੇ ਮਨੋ ਭਾਵਾਂ ਨੂੰ ਇਸ ਤਰ੍ਹਾਂ ਬਿਆਨ ਕੀਤਾ ਹੈ:

> "ਮੈਂ ਸਿੱਖ ਬਹਾਦਰਾਂ ਦੀਆਂ ਕੁਰਬਾਨੀਆਂ ਦਾ ਜ਼ਿਕਰ ਇਤਿਹਾਸਾਂ ਵਿਚ ਪੜ੍ਹਿਆ ਕਰਦਾ ਸਾਂ। ਮੈਨੂੰ ਕਈ ਵਾਰੀ ਉਨ੍ਹਾਂ ਦੇ ਇੰਨ ਬਿੰਨ ਠੀਕ ਹੋਣ ਬਾਰੇ ਸ਼ਕ ਪੈਦਾ ਹੁੰਦਾ। ਪਰ ਇਸ ਦ੍ਰਿਸ਼ ਨੂੰ ਵੇਖ ਕੇ ਮੈਂ ਮਹਿਸੂਸ ਕੀਤਾ, ਕਿ ਬਹਾਦਰ ਸਿੱਖਾਂ ਵਾਸਤੇ ਜਾਨ ਦੇ ਦੇਣਾ ਇਕ ਖੇਡ ਹੈ। ਜੇਕਰ, ਪਰਮੇਸ਼ਵਰ ਨਾ ਕਰੰਦਾ, ਇਸ ਮੌਕੇ ਤੇ ਸਿੱਖ ਵਾਲੰਟੀਅਰ ਮੌਜੂਦ ਨਾ ਹੁੰਦੇ ਤਾਂ ਬਹੁਤ ਸਾਰੇ ਸਿੱਖ ਮਰਦ ਅਤੇ ਔਰਤਾਂ ਇਸ ਚਿਤਾ ਵਿਚ ਛਾਲ ਮਾਰ ਕੇ ਆਪਣੇ ਸ਼ਹੀਦ ਭਰਾਵਾਂ ਨਾਲ ਜਾ ਮਿਲਦੇ। 'ਮੌਤ' ਦਾ ਸ਼ਬਦ ਮੂੰਹੋਂ ਕਢ ਦੇਣਾ ਬਹੁਤ ਸੌਖਾ ਹੈ ਪਰ ਜਦੋਂ ਮੌਤ ਸਾਹਮਣੇ ਆਵੇ ਤਾਂ ਉਸ ਨੂੰ ਖੁਸ਼ੀ ਨਾਲ 'ਜੀ ਆਇਆਂ' ਆਖਣਾ ਬਹੁਤ ਹੀ ਕਠਿਨ ਹੈ। ਪਰ ਨਨਕਾਣਾ

ਸਾਹਿਬ ਅੰਦਰ ਮੈਂ ਆਪਣੀ ਅੱਖੀਂ ਵੇਖਿਆ ਕਿ ਸਿੱਖ ਹਜ਼ਾਰਾਂ ਦੀ ਗਿਣਤੀ ਵਿਚ ਮੌਤ ਨੂੰ ਜੀ ਆਇਆਂ ਆਖਣ ਲਈ ਤਿਆਰ ਸਨ।"

ਗੁਰਦੁਆਰਾ ਸਾਹਿਬ ਦਾ ਵੱਡਾ ਦਰਵਾਜ਼ਾ ਬੰਦ ਸੀ। ਇਸ ਵਾਸਤੇ ਸੰਗਤਾਂ ਦੂਜੇ ਪਾਸੇ ਦੇ ਦਰਵਾਜ਼ੇ ਤੋਂ ਅੰਦਰ ਜਾ ਰਹੀਆਂ ਸਨ ਅਤੇ ਇਸ ਤਰਤੀਬ ਨਾਲ ਤੁਰ ਰਹੀਆਂ ਸਨ ਕਿ ਕੋਈ ਧੱਕਾ ਨਹੀਂ ਸੀ ਪੈਂਦਾ ਬਸ ਇਸ ਤਰ੍ਹਾਂ ਲਗ ਰਿਹਾ ਸੀ ਜਿਵੇਂ ਸਹਿਜ ਅਵਸਥਾ ਵਿਚ ਆਈਆਂ ਹੋਈਆਂ ਸੰਗਤਾਂ, ਖਾਮੋਸ਼ ਰਹਿ ਕੇ ਸ਼ਹੀਦਾਂ ਨੂੰ ਸ਼ਰਧਾਂਜਲੀ ਅਰਪਣ ਕਰ ਰਹੀਆਂ ਹੋਣ।

ਚਾਰੇ ਪਾਸੇ ਮਨੁੱਖੀ ਸਰੀਰਾਂ ਦੇ ਹਿੱਸੇ ਖਿੰਡੇ ਹੋਏ ਸਨ। ਕਿਤੇ ਕੋਈ ਹਿੱਸਾ ਸੁਆਹ ਵਿਚ ਪਿਆ ਸੀ ਅਤੇ ਕਿਤੇ ਫਰਸ਼ ਤੇ, ਲਹੂ ਨਾਲ ਸਾਰਾ ਥਾਂ ਲਾਲ ਹੋਇਆ ਪਿਆ ਸੀ। ਜਿਸ ਥਾਂ ਸਿੰਘਾਂ ਦਾ ਕੀਮਾ ਕੀਤਾ ਗਿਆ ਸੀ, ਉਸ ਥਾਂ ਤੋਂ ਮਨੁੱਖੀ ਮਾਸ ਦੇ ਬੇਸ਼ੁਮਾਰ ਨਿਕੇ ਨਿਕੇ ਟੋਟੇ ਪਏ ਸਨ। ਕਿਸੇ ਪਾਸੇ ਖੋਪੜੀਆਂ ਪਈਆਂ ਸਨ, ਅਤੇ ਕਿਸੇ ਪਾਸੇ ਹੱਥ, ਕਿਤੇ ਪੈਰ ਅਤੇ ਕਿਤੇ ਧੜ, ਕੋਈ ਹਿੱਸਾ ਸੜਿਆ ਪਿਆ ਸੀ ਅਤੇ ਕੋਈ ਸਾਬਤ। ਇਸ ਸਾਰੇ ਮਾਹੌਲ ਉਤੇ ਮੌਤ ਦਾ ਪਰਛਾਵਾਂ ਪਿਆ ਹੋਇਆ ਸੀ।

ਸ਼ਾਮ ਨੂੰ ਅੰਗੀਠਾ ਤਿਆਰ ਹੋਇਆ। ਸਭ ਤੋਂ ਪਹਿਲਾਂ ਮੁਕੰਮਲ ਲੋਥਾਂ ਦੀ ਭਾਲ ਸ਼ੁਰੂ ਹੋਈ, ਕੇਵਲ ਚਾਰ ਸਾਬਤ ਲੋਥਾਂ ਮਿਲੀਆਂ, ਪਰ ਇਨ੍ਹਾਂ ਤੇ ਵੀ ਗੋਲੀਆਂ ਤੇ ਛਵ੍ਹੀਆਂ ਦੇ ਇੰਨੇ ਨਿਸ਼ਾਨ ਪਏ ਹੋਏ ਸਨ ਅਤੇ ਚਿਹਰਾ ਇਸ ਬੁਰੀ ਤਰ੍ਹਾਂ ਵਿਗਾੜਿਆ ਹੋਇਆ ਸੀ ਕਿ ਇਨ੍ਹਾਂ ਦੀ ਪਛਾਣ ਨਹੀਂ ਸੀ ਹੋ ਸਕਦੀ।

ਸੋ, ਸਭ ਤੋਂ ਪਹਿਲਾਂ ਇਨ੍ਹਾਂ ਚਾਰ ਲੋਥਾਂ ਨੂੰ ਅੰਗੀਠੇ ਤੇ ਰੱਖਿਆ। ਇਸ ਤੋਂ ਪਿਛੋਂ ਅੰਦਰਲੀਆਂ ਭੱਠੀਆਂ ਵਿਚੋਂ ੧੧੯ ਸਾਬਤ ਖੋਪੜੀਆਂ ਅਤੇ ਬਾਹਰ ਦੀ ਆਵੀ ਵਿਚੋਂ ਸਤ ਖੋਪੜੀਆਂ ਨੂੰ ਸਨਮਾਨ, ਆਦਰ ਸਹਿਤ, ਸੰਗਤਾਂ ਨੇ ਚੁਕ ਕੇ ਲਿਆਂਦਾ ਅਤੇ ਅੰਗੀਠੇ ਤੇ ਟਿਕਾ ਦਿੱਤਾ। ਕਟੇ ਵਢੇ ਮਾਸ ਦੇ ਤਿੰਨ ਟੋਕਰੇ ਜਦੋਂ ਲਿਆ ਕੇ ਸਜਾਏ ਗਏ ਤਾਂ ਚਾਰੇ ਪਾਸੇ ਇਕ ਅਜੀਬ ਚੁਪ ਦਾ ਮਾਹੌਲ ਛਾਇਆ ਹੋਇਆ ਸੀ। ਲਗ ਭਗ ੧੦ ਕੁ ਟੋਕਰੇ ਫੂਕੀਆਂ ਹੋਈਆਂ ਛੋਟੀਆਂ ਮੋਟੀਆਂ ਹੱਡੀਆਂ ਦੇ ਲਿਆ ਕੇ ਰੱਖੇ ਗਏ। ਫੇਰ ਸੰਗਤਾਂ ਚਾਰੇ ਪਾਸੇ ਸਜ ਗਈਆਂ। ਜਿਨ੍ਹਾਂ ਨੂੰ ਜਪੁਜੀ ਸਾਹਿਬ ਦਾ ਪਾਠ ਕੰਠ ਸੀ, ਉਹ ਪਾਠ ਕਰਨ ਲਗ ਪਏ, ਅਤੇ ਜਿਨ੍ਹਾਂ ਨੂੰ ਬਾਣੀ ਯਾਦ ਨਹੀਂ ਸੀ, ਉਹ 'ਸਤਿਨਾਮ, ਸਤਿਨਾਮ' ਦਾ ਜਾਪ ਕਰਨ ਲਗ ਪਏ।

ਇਸ ਉਪਰੰਤ ਭਾਈ ਜੋਧ ਸਿੰਘ ਜੀ ਨੇ, ਜੋ ਉਸ ਵੇਲੇ ਗੁਰੂ ਨਾਨਕ ਖਾਲਸਾ ਕਾਲਜ ਗੁਜਰਾਂਵਾਲਾ ਦੇ ਪ੍ਰਿੰਸੀਪਲ ਸਨ, ਅੰਗੀਠੇ ਦੇ ਇਰਦ ਗਿਰਦ ਜੁੜੀ ਬੈਠੀ ਸੰਗਤ ਨੂੰ ਸੰਬੋਧਨ ਕਰਦਿਆ ਆਖਿਆ ਕਿ :

"ਸੰਸਾਰ ਦੀ ਕੋਈ ਵੀ ਕੌਮ ਸ਼ਹਾਦਤ ਦੇ ਬਿਨਾਂ ਮਹਾਨ ਪਦਵੀ ਪ੍ਰਾਪਤ ਨਹੀਂ ਕਰ ਸਕਦੀ। ਉਹੋ ਹੀ ਕੌਮ ਸੰਸਾਰ ਵਿਚ ਜੀਉਂਦੀ ਰਹਿਦੀ ਹੈ ਜੋ ਵਧ ਤੋਂ ਵਧ

ਕੁਰਬਾਨੀਆਂ ਦੇਵ ਅਤੇ ਅਸਹਿ ਤੇ ਅਕਹਿ ਕਸ਼ਟ ਸਹਾਰੇ। ਜਿਉਂ ਜਿਉਂ ਸਾਡੇ ਤੇ ਜ਼ੁਲਮ ਹੁੰਦੇ ਰਹੇ ਤਿਉਂ ਤਿਉਂ ਅਸੀਂ ਮਜ਼ਬੂਤ ਹੁੰਦੇ ਰਹੇ, ਸਾਡੀ ਨੁਹਾਰ ਨਿਖਰਦੀ ਗਈ। ਇਉਂ ਅਸੀਂ ਇਕ ਵਿਸ਼ੇਸ਼ ਰੂਪ ਵਿਚ ਸੰਸਾਰ ਦੇ ਸਾਹਮਣੇ ਆਏ। ਅੱਜ ਅਸੀਂ ਉਨ੍ਹਾਂ ਸ਼ਹੀਦਾਂ ਤੇ ਮਾਣ ਕਰਦੇ ਹਾਂ ਜਿਹੜੇ ਚਰਖੜੀਆਂ ਤੇ ਚੜ੍ਹੇ, ਦੇਗਾਂ ਵਿਚ ਉਬਲੇ, ਜਿਨ੍ਹਾਂ ਨੇ ਬੰਦ ਬੰਦ ਕਟਵਾਏ, ਪੁੱਠੀਆਂ ਖੱਲਾਂ ਲੁਹਾਈਆਂ, ਖੋਪਰੀਆਂ ਉਤਰਵਾਈਆਂ. ਅਤੇ ਉਨ੍ਹਾਂ ਮਾਤਾਵਾਂ ਤੇ ਭੈਣਾਂ ਤੇ ਵੀ, ਜਿਨ੍ਹਾਂ ਨੇ ਭਾਣੇ ਵਿਚ ਰਹਿੰਦਿਆਂ ਆਪਣੇ ਬੱਚੇ ਟੋਟੇ ਟੋਟੇ ਕਰਵਾ ਕੇ ਝੋਲੀਆਂ ਵਿਚ ਪੁਆਏ, ਪਰ ਅੱਖਾਂ ਵਿਚੋਂ ਇਕ ਅੱਥਰੂ ਨਹੀਂ ਸੀ ਕੇਰਿਆ। ਅੱਜ ਵੀਹਵੀਂ ਸਦੀ ਵਿਚ ਫੇਰ ਸ਼ਹੀਦੀ ਦਾ ਇਹ ਮਹਾਨ ਸਾਕਾ ਹੋਇਆ ਹੈ, ਜਿਥੇ ਜੀਉਂਦਿਆਂ ਨੂੰ ਸਾੜਿਆ ਗਿਆ ਹੈ, ਟੋਟੇ ਟੋਟੇ ਕੀਤਾ ਗਿਆ ਹੈ। ਇਸ ਮੌਕੇ ਤੇ ਇਕ ਪਾਸੇ ਇਨਸਾਨੀ ਕੁਰਬਾਨੀ ਸੀ ਅਤੇ ਦੂਜੇ ਪਾਸੇ ਇਨਸਾਨੀ ਵਹਿਸ਼ਤ। ਇਨ੍ਹਾਂ ਸ਼ਹੀਦਾਂ ਨੇ ਆਪਣੇ ਖੂਨ ਨਾਲ ਮਹੰਤਾਂ ਦੀਆਂ ਬਦਕਾਰੀਆਂ ਦੇ ਧਬਿਆਂ ਨੂੰ ਧੋ ਦਿੱਤਾ ਅਤੇ ਇਸ ਮਹਾਨ ਧਾਰਮਿਕ ਅਸਥਾਨ ਦੀ ਪਵਿੱਤਰਤਾ ਨੂੰ ਬਹਾਲ ਕਰ ਦਿੱਤਾ ਹੈ।"

ਇਸ ਤੋਂ ਪਿਛੋਂ ਅਰਦਾਸਾ ਸੋਧ ਕੇ ਸੰਸਕਾਰ ਆਰੰਭ ਕੀਤਾ ਗਿਆ ਅਤੇ ਅੰਗੀਠੇ ਦੀ ਅਗਨੀ ਦੀ ਰੋਸ਼ਨੀ ਵਿਚ ਸੰਗਤਾਂ ਨੇ ਕੁਝ ਮੱਤੇ ਪਾਸ ਕੀਤੇ ਜਿਨ੍ਹਾਂ ਵਿਚ ਇਸ ਭਿਆਨਕ ਸਾਜਿਸ਼ ਨਾਲ ਸੰਬੰਧਤ ਅਪਰਾਧੀਆਂ ਨੂੰ ਸਜ਼ਾ ਦੇਣ ਬਾਰੇ ਸਰਕਾਰ ਨੂੰ ਕਹਿਣ, ਸ਼ਹੀਦਾਂ ਦੇ ਸਸਕਾਰ ਦੇ ਅਸਥਾਨ ਤੇ ਸ਼ਹੀਦ ਗੰਜ ਬਣਾਉਣ, ਸੰਗਤਾਂ ਦੁਆਰਾ ੫ ਅਪਰੈਲ ਅਰਥਾਤ ੨੪ ਚੇਤ ਸਵੇਰ ਦੇ ੮ ਵਜੇ ਇਨ੍ਹਾਂ ਸ਼ਹੀਦਾਂ ਦੇ ਨਮਿਤ ਸ੍ਰੀ ਗੁਰੂ ਗਰੰਥ ਸਾਹਿਬ ਦੇ ਅਖੰਡ ਪਾਠ ਜਾਂ ਸਾਧਾਰਣ ਪਾਠ ਦਾ ਭੋਗ ਪਾਉਣ ਦੇ ਮੱਤੇ ਸ਼ਾਮਲ ਸਨ।

ਇਸ ਤੋਂ ਪਿਛੋਂ ਕੀਰਤਨ ਸੋਹਿਲੇ ਦਾ ਪਾਠ ਕੀਤਾ ਗਿਆ ਅਤੇ ਫੇਰ ਰਹਰਾਸਿ ਸਾਹਿਬ ਦਾ ਪਾਠ ਹੋਇਆ। ਫੇਰ ਗੁਰੂ ਗ੍ਰੰਥ ਸਾਹਿਬ ਜੀ ਤੋਂ ਹੁਕਮ ਲਿਆ, ਜੋ ਨਿਮਨ ਅਨੁਸਾਰ ਨਿਕਲਿਆ :–

ਸਲੋਕੁ ॥ ਜੋ ਲੋੜੀਦੇ ਰਾਮ ਸੇਵਕ ਸੇਈ ਕਾਂਢਿਆ ॥
ਨਾਨਕ ਜਾਣੇ ਸਤਿ ਸਾਂਈ ਸੰਤ ਨ ਬਾਹਰਾ ॥ ੧ ॥
ਛੰਤੁ ॥ ਮਿਲਿ ਜਲੁ ਜਲਹਿ ਖਟਾਨਾ ਰਾਮ ॥
ਸੰਗਿ ਜੋਤੀ ਜੋਤਿ ਮਿਲਾਨਾ ਰਾਮ ॥
ਸੰਮਾਇ ਪੂਰਨ ਪੁਰਖ ਕਰਤੇ ਆਪਿ ਆਪਹਿ ਜਾਣੀਐ ॥
ਤਹ ਸੁੰਨਿ ਸਹਜਿ ਸਮਾਧਿ ਲਾਗੀ ਏਕੁ ਏਕੁ ਵਖਾਣੀਐ ॥
ਆਪਿ ਗੁਪਤਾ ਆਪਿ ਮੁਕਤਾ ਆਪਿ ਆਪੁ ਵਖਾਨਾ ॥
ਨਾਨਕ ਭ੍ਰਮ ਭੈ ਗੁਣ ਬਿਨਾਸੇ ਮਿਲਿ ਜਲੁ ਜਲਹਿ ਖਟਾਨਾ ॥

(ਵਡਹੰਸ ਮ: ੫,ਪੰਨਾ ੫੭੮)

ਇਸ ਤੋਂ ਪਿਛੋਂ ਅਰਦਾਸਾ ਸੋਧਿਆ ਗਿਆ ਅਤੇ ਇਸ ਇਤਿਹਾਸਕ ਘਟਨਾ ਨੂੰ ਅਰਦਾਸ ਦਾ ਹਿੱਸਾ ਬਣਾ ਦਿੱਤਾ ਗਿਆ ।

# ਕਿੰਨੇ ਸ਼ਹੀਦ ਹੋਏ

ਨਨਕਾਣਾ ਸਾਹਿਬ ਦੇ ਸਾਕੇ ਨਾਲ ਸਬੰਧਤ ਸਹੀਦਾਂ ਦੀ ਠੀਕ ਠੀਕ ਗਿਣਤੀ ਬਾਰੇ ਕਹਿਣਾ ਕੁਝ ਕਠਨ ਲਗਦਾ ਹੈ । ਸ੍ਰੀ ਰੁਚੀ ਰਾਮ ਸਾਹਨੀ ਵਲੋਂ ੧੫ ਦਸੰਬਰ ੧੯੨੨ ਨੂੰ ਪ੍ਰਕਾਸ਼ਤ ਕੀਤੀ ਗਈ ਅੰਗਰੇਜ਼ੀ ਪੁਸਤਕ 'ਗੁਰਦੁਆਰਾ ਰੀਫਾਰਮ ਮੂਵਮੈਂਟ' ਦੇ ਪੰਨਾ ੨੨੯-੨੩੦ ਤੇ ਸ਼ਹੀਦੀ ਜਥੇ ਦਾ ਵੇਰਵਾ ਇਸ ਤਰ੍ਹਾਂ ਦਿੱਤਾ ਗਿਆ ਹੈ: —

"ਇਸੇ ਦੌਰਾਨ ਭਾਈ ਲਛਮਣ ਸਿੰਘ ਜੀ ੧੯ ਦੀ ਸ਼ਾਮ ਨੂੰ ਆਪਣੇ ਪਿੰਡ ਤੋਂ ਛੇ ਆਦਮੀਆਂ ਨੂੰ ਨਾਲ ਲੈ ਕੇ ਚਲ ਪਏ ਸਨ । ਉਨ੍ਹਾਂ ਨਾਲ ਦੋ ਇਸਤਰੀਆਂ ਵੀ ਸਨ । ਇਕ ਤਾਂ ਉਨ੍ਹਾਂ ਦੀ ਆਪਣੀ ਧਰਮ ਪਤਨੀ ਸੀ ਅਤੇ ਦੂਜੀ ਸਕੂਲ ਅਧਿਆਪਕਾ । ਕਹਿੰਦੇ ਹਨ ਕਿ ਰਸਤੇ ਵਿਚ ਇਕ ਹੋਰ ਇਸਤਰੀ ਵੀ ਇਨ੍ਹਾਂ ਨਾਲ ਆ ਸ਼ਾਮਲ ਹੋਈ ਸੀ । ਤਕਰੀਬਨ ੧੯ ਆਦਮੀ ਦੇਵਾ ਸਿੰਘ ਵਾਲਾ ਤੋਂ, ੧੧ ਧਨੂਵਾਲ ਤੋਂ, ੭ ਜਾਂ ੮ ਚੋਲਾ ਵਾਲਾ ਤੋਂ, ੬ ਥੋਥੀਆਂ ਤੋਂ, ੫ ਮੂਲਾ ਸਿੰਘ ਵਾਲਾ ਤੋਂ ਅਤੇ ਹੋਰ ਬਾਰ ਦੇ ਇਲਾਕੇ ਦੇ ਵੱਖ ਵੱਖ ਪਿੰਡਾਂ ਤੋਂ ਆ ਸ਼ਾਮਲ ਹੋਏ, ਇਥੋਂ ਤਕ ਕਿ ਜਥੇ ਦੀ ਗਿਣਤੀ ੧੫੦ ਹੋ ਗਈ ।"

ਇਨ੍ਹਾਂ ਮਹਾਨ ਸ਼ਹੀਦਾਂ ਨੂੰ ਸਾਡਾ ਪਰਨਾਮ ਹੈ ।



# ਸਹਾਇਕ ਸੂਚੀ

1. ਸ੍ਰੀ ਗੁਰੂ ਸਿੰਘ ਸਭਾ ਪਟਿਆਲਾ
2. ਸ੍ਰੀ ਗੁਰੂ ਕਲਗੀਧਰ ਸੇਵਕ ਜਥਾ ਬੀਕਾਨੇਰ
3. ਗੁਰਮਤਿ ਮਿਸ਼ਨਰੀ ਕਾਲਜ ਸੰਤ ਨਗਰ ਨਵੀਂ ਦਿਲੀ
4. ਗੁਰਮਤਿ ਵਿਚਾਰ ਕੇਂਦਰ ਫਤਹਪੁਰ ਨਵੀਂ ਦਿਲੀ
5. ਸ੍ਰ ਗੁਰਚਰਨ ਸਿੰਘ ਇੰਡੀਅਨ ਆਟੋ ਮੋਬਾਈਲਜ਼ ਕੁਰਨੂਲ (ਏ. ਪੀ)
6. ਸ੍ਰ: ਇੰਦਰ ਸਿੰਘ ਸ਼ਾਸਤਰੀ ਨਗਰ ਧਨਬਾਦ (ਬਿਹਾਰ)
7. ਸ੍ਰ: ਗੁਰਚਰਨ ਸਿੰਘ ਪਰਮਿੰਦਰ ਸਿੰਘ ਕਲਾਥ ਮਰਚੈਂਟਸ ਤਸੀਲ ਰੋਡ ਜਗਰਾਉਂ
8. ਸ੍ਰ: ਬਲਦੇਵ ਸਿੰਘ ਹਰਕੀਰਤ ਸਿੰਘ ਕਲਾਥ ਮਰਚੈਂਟਸ ਤਸੀਲ ਰੋਡ ਜਗਰਾਉਂ
9. ਕੈਪਟਨ ਹਰਿਗੋਬਿੰਦ ਸਿੰਘ 7 ਗੋਬਿੰਦ ਨਗਰ ਡੇਹਰਾਦੂਨ
10. ਸ੍ਰ ਦਰਸ਼ਨ ਸਿੰਘ ਸੁਦਰਸ਼ਨ ਪਾਰਕ ਨਵੀਂ ਦਿਲੀ
11. ਗਿ: ਜੀਤ ਸਿੰਘ ਔ: ਮਿਸ਼ਨਰੀ 12 ਹਿਮਤ ਘਰ ਖਾਰ ਬੰਬਈ
12. ਬ੍ਰਿਗੇਡੀਅਰ ਕੁਸਲਪਾਲ ਸਿੰਘ ਨਾਭਾ
13. ਸ੍ਰ. ਜੋਗਿੰਦਰ ਸਿੰਘ ਸੁਪ੍ਰੰਡੰਟ ਸੈਂਟ੍ਰਲ ਜੇਲ ਪਟਿਆਲਾ
14. ਸ੍ਰ: ਨਿਛੱਤਰ ਸਿੰਘ ਨਕਸ਼ਾ ਨਵੀਸ ਮਲਕ ਰੋਡ ਜਗਰਾਉਂ
15. ਸ੍ਰ: ਜੁਗਿੰਦਰ ਸਿੰਘ ਸਰਪੰਚ ਚੌਕੀ ਮਾਨ, ਲੁਧਿਆਣਾ
16. ਸ੍ਰ: ਜਗੀਰ ਸਿੰਘ ਡੀਪੂ ਵਾਲਾ ਮਹੱਲਾ ਵਿਜੇ ਨਗਰ ਜਗਰਾਉਂ



---

ਪ੍ਰਕਾਸ਼ਕ
ਨਰੈਣ ਸਿੰਘ
ਸਕੱਤਰ

ਪਹਿਲੀਵਾਰ
ਅਪ੍ਰੈਲ 1981

ਗੁਰੂ ਨਾਨਕ ਦੇਵ ਮਿਸ਼ਨ
ਡਾਕ ਘਰ ਸਨੌਰ ਪਟਿਆਲਾ